ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਮਈ - ਜੂਨ 2006

ਅੰਦਰ ਪੜ੍ਹੋ :-

- ਕੌਮੀ ਸ਼ਹੀਦਾਂ ਦਾ ਅਪਮਾਨ
- ਭਾਰਤ ਵਿੱਚ ਵਿਗਿਆਨ ਦੀ ਹਾਲਤ
- ਸੈਕਸ ਸਿੱਖਿਆ
- ਮੂਰਤੀ ਪੂਜਾ
- ਸਾਧਾਂ ਦੇ ਵੱਸ








10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਬਿਨਾਂ ਰੱਬ ਦੇ

*ਮਨਜੀਤ ਕਾਦਰ*

ਜੇ ਆਪੇ ਹੀ ਕਰਨੀ ਸੀ
ਖੁੱਲ੍ਹੇ ਆਸਮਾਨ ਤੇ ਵਿਸ਼ਾਲ ਧਰਤੀ ਦੀ ਖੋਜ
ਜੇ ਆਪ ਹੀ ਬਣਾਉਣੇ ਤੇ ਚਲਾਉਣੇ ਸਨ
ਖ਼ਲਾਅ ਵਿੱਚ ਉੱਡਣੇ ਜਹਾਜ਼
ਸਮੁੰਦਰੀ ਬੇੜੇ, ਰੇਲ ਪਟੜੀਆਂ ਤੇ ਰੇਲ ਗੱਡੀਆਂ
ਤਾਰਕੋਲ ਦੀਆਂ ਸੜਕਾਂ, ਤੇਜ਼ ਚਾਲ ਮੋਟਰ ਗੱਡੀਆਂ ਤੇ ਸਭ ਹੋਰ
ਜੇ ਆਪ ਹੀ ਵਸਾਉਣੇਂ ਸਨ ਪਿੰਡ, ਕਸਬੇ, ਨਗਰ ਅਤੇ ਮਹਾਂਨਗਰ
ਤੇ ਮਗਰੋਂ ਬਣਾ ਦੇਣੇ ਸਨ ਵੀਰਾਨ ਖੰਡਰ
ਫਿਰ ਬਾਕੀ ਭਲਾ ਆਦਮੀ ਕੀ ਨਹੀਂ ਕਰ ਸਕਦਾ ਸੀ ?
ਫੇਰ ਤਾਂ ਉਸ ਦਾ ਰੱਬ ਤੋਂ ਬਿਨਾਂ ਹੀ ਸਰ ਸਕਦਾ ਸੀ,
ਬੇਕਾਬੂ ਹੋਏ ਦਰਿਆਵਾਂ ਨੂੰ ਠੱਲ੍ਹਣਾ
ਪਾਣੀ ਵਿਚਲੀ ਸ਼ਕਤੀ ਨੂੰ ਬਿਜਲੀ 'ਚ ਬਦਲਣਾ
ਪੁਲਾਂ, ਡੈਮਾਂ, ਨਹਿਰਾਂ ਦਾ ਨਿਰਮਾਣ ਕਰਨਾ
ਧਰਤ ਹੇਠੋਂ ਗੈੱਸਾਂ ਤੇ ਖਣਿਜਾਂ ਨੂੰ ਤਲਾਸ਼ਣਾ
ਏਨੇ ਕੰਮ ਜੇ ਆਦਮੀ ਆਪ ਹੀ ਕਰ ਸਕਦਾ ਸੀ
ਫਿਰ ਤਾਂ ਉਸ ਦਾ ਰੱਬ ਤੋਂ ਬਿਨਾ ਹੀ ਸਰ ਸਕਦਾ ਸੀ
ਕਾਰਖਾਨਿਆਂ, ਮਿੱਲਾਂ, ਜੇਲ੍ਹਾਂ, ਥਾਣਿਆਂ ਤੋਂ ਹਵਾਲਾਤਾਂ ਤੱਕ
ਡੂੰਘੇ ਧਰਤ ਪਾਤਾਲੋਂ ਲੈ ਕੇ ਤਾਰਿਆਂ ਨਾਲ ਮੁਲਾਕਾਤਾਂ ਤੱਕ
ਨੇਜ਼ਿਆਂ, ਭਾਲਿਆਂ ਤੇ ਤੀਰਾਂ ਤੋਂ ਐਟਮੀ ਸੌਗਾਤਾਂ ਤੱਕ
ਰੰਗਾਂ, ਨਸਲਾਂ, ਧਰਮਾਂ ਤੇ ਕੌਮਾਂ ਤੋਂ ਜਾਤਾਂ ਪਾਤਾਂ ਤੱਕ
ਹਰ ਵਸਤੂ ਦੀ ਸਿਰਜਣਾ ਜੇ ਆਪ ਹੀ ਕਰ ਲੈਣੀ ਸੀ
ਫਿਰ ਭਲਾ ਕਾਹਦੇ ਲਈ ਆਦਮੀ ਨੂੰ
ਰੱਬ ਦੀ ਲੋੜ ਪੈਣੀ ਸੀ
ਜੰਮਣ ਤੇ ਮਰਨ ਦਾ ਅਮਲ
ਟੁੱਟਣ ਅਤੇ ਜੁੜਣ ਦਾ ਕਰਮ
ਜਦ ਬਾਕਾਇਦਾ ਚੱਲ ਰਿਹਾ ਸੀ
ਮਿੱਤਰਾਂ ਤੇ ਪਿੱਤਰਾਂ ਦਾ ਵਿਗੋਚਾ ਨਾਲ ਹੌਂਸਲੇ ਝੱਲ ਰਿਹਾ ਸੀ
ਕਿਸੇ ਆਫਤ ਦੇ ਸਾਹਵੇਂ
ਆਉਣ ਤੋਂ ਪਹਿਲੋਂ ਲੱਭ ਓਸ ਦਾ ਹੱਲ ਰਿਹਾ ਸੀ
ਫਿਰ ਉਸ ਉੱਪਰ
ਆ ਪਈ ਕਿਧਰੋਂ ਕੇਹੇ ਸੰਕਟ ਦੀ ਘੜੀ ਸੀ ?
ਜਦ ਆਦਮੀ ਨੂੰ ਪੈ ਗਈ ਰੱਬ ਦੀ ਲੋੜ ਬੜੀ ਸੀ !



## ਤਤਕਰਾ



ਮੁੱਖ ਪੰਨੇ ਦੀ ਫੋਟੋ
ਅਸਮਾਨੀ ਬਿਜਲੀ ਡਿੱਗਣ ਨਾਲ ਪਾਟੇ ਹੋਏ ਰੁੱਖ
ਫੋਟੋ: ਭੂਰਾ ਸਿੰਘ ਮਹਿਮਾ ਸਰਜਾ



ਲੋਕਾਂ ਨੂੰ ਜਜ਼ਬਾਤੀ ਬਣਾਉਣਾ ਸੌਖਾ ਹੈ, ਪਰ ਉਨ੍ਹਾਂ ਦੀ ਅਗਵਾਈ ਕਰਨੀ ਕਠਿਨ ਕਾਰਜ ਹੈ।
— ਟੈਗੋਰ


**ਸੰਪਾਦਕੀ ਕਾਮੇ**
ਗੁਰਮੀਤ ਖਰੜ — ਰਾਮ ਸਵਰਨ
ਬਲਬੀਰ ਪਰਵਾਨਾ — ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
01821-261338 (O)
01821-271438 (R)

ਟਾਈਪ ਸੈਟਿੰਗ — ਹੇਮ ਰਾਜ ਸਟੈਨੋ
ਡਿਜ਼ਾਇਨਿੰਗ — ਬਲਵਿੰਦਰ ਹਾਲੀ

**ਚੰਦਾ**

| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
e-mail: tarksheel@comeconnect.com

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚੈਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ



## ਮੁਕਤੀਦਾਤੇ

ਸਾਡੇ ਸੱਭਿਆਚਾਰ ਵਿੱਚ ਮੁਕਤੀ ਦਾ ਵਿਸ਼ੇਸ਼ ਸਥਾਨ ਹੈ, ਸਾਨੂੰ ਨਹੀਂ ਪਤਾ ਕਿ ਸਾਡੇ ਅਸਲ ਮੁਕਤੀ ਦਾਤੇ ਕੌਣ ਹਨ। ਸਾਨੂੰ ਇਹ ਵੀ ਨਹੀਂ ਪਤਾ ਕਿ ਸਾਡੀ ਮੁਕਤੀ ਕਿਸ ਗੱਲ ਵਿੱਚ ਹੈ ਅਸੀਂ ਪੀੜ੍ਹੀ ਦਰ ਪੀੜ੍ਹੀ, ਸਦੀਆਂ ਤੋਂ ਜਿਊਂਦੇ ਜੀਅ ਨਰਕ ਭੋਗਣਾ ਗਿੱਝ ਗਏ ਹਾਂ। ਸਾਡੇ ਲਈ ਸਵਰਗ ਸਿਰਫ ਮਰਨ ਉਪਰੰਤ ਮਰਨ ਵਾਲੀ ਚੀਜ਼ ਹੈ। ਸਾਡੇ ਲਈ ਮੁਕਤੀ ਅਗਲੇ ਜਨਮ ਵਿੱਚ ਹੈ। ਇਹ ਗੱਲਾਂ ਸਾਨੂੰ ਉਹ ਦੱਸਦੇ ਹਨ ਜੋ ਸਾਧਾਂ ਸੰਤਾ ਦੇ ਭੇਸ ਵਿੱਚ ਮੁਕਤੀਦਾਤੇ ਬਣੇ ਬੈਠੇ ਹਨ। ਉਹ ਸਾਥੋਂ ਸਮੇਂ, ਪਿਆਰ, ਸਤਿਕਾਰ ਅਤੇ ਪੈਸੇ ਦੇ ਰੂਪ ਵਿੱਚ ਬਹੁਤ ਕੁਝ ਲੈਂਦੇ ਹਨ, ਪਰ ਦਿੰਦੇ ਕੁਝ ਨਹੀਂ। ਕਦੇ ਸੁਣਿਐ ਇੰਨਾਂ ਦੇ ਪੈਰੋਕਾਰਾਂ 'ਚੋਂ ਕਦੇ ਕੋਈ ਮੁਕਤ ਹੋਇਆ ਹੋਵੇ। ਨਾਲੇ ਮਰਨ ਉਪਰੰਤ ਮਿਲਨ ਵਾਲੀ ਮੁਕਤੀ ਕਿਹੜਾ ਕਿਸੇ ਨੇ ਦੇਖਣੀ ਹੈ। ਪਰਲੋਕ ਦੀ ਇਸ ਝੂਠੀ ਮੁਕਤੀ ਦੇ ਲਾਰਿਆਂ ਵਿੱਚ ਅਸੀਂ ਅਸਲੀ ਮੁਕਤੀ ਦੇ ਰਾਹ ਨਹੀਂ ਪੈਂਦੇ ਜੇ ਕੋਈ ਮੁਕਤੀ ਪ੍ਰਸੰਗਕ ਹੈ, ਕੰਮ ਦੀ ਹੈ ਤਾਂ ਉਹ ਇਸੇ ਜੀਵਨ ਵਿੱਚ ਹੈ, ਇਸ ਤੋਂ ਬਾਅਦ ਨਹੀਂ। ਇਹ ਮੁਕਤੀ ਆਲੇ ਦੁਆਲੇ ਨੂੰ ਸਮਝਕੇ, ਉਸਦੀ ਮਾਨਵੀ ਕਾਇਆ ਕਲਪ ਕਰਦਿਆਂ ਇਸ ਨਾਲ ਇੱਕਸੁਰ ਹੋਣ ਵਿੱਚ ਹੈ। ਆਪਣੀਆਂ ਲੋੜਾਂ ਥੁੜ੍ਹਾਂ ਦੀ ਪੂਰਤੀ ਲਈ ਸਮਾਜ ਮੁਹੱਈਆ ਕਰਨ ਵਿੱਚ ਹੈ। ਪਰਲੋਕ ਦੀ ਮੁਕਤੀ ਦੇ ਰੌਲੇ ਵਿੱਚ ਅਸੀਂ ਆਪਣੇ ਅਸਲੀ ਮੁਕਤੀਦਾਤਿਆਂ ਨੂੰ ਭੁਲਾ ਲਿਆ ਹੈ। ਇਹ ਅਸਲੀ ਮੁਕਤੀਦਾਤੇ ਵਿਗਿਆਨੀ, ਖੋਜ਼ਕਾਰ ਅਤੇ ਦਾਰਸ਼ਨਿਕ ਹਨ, ਜਿਨ੍ਹਾਂ ਨੇ ਸਾਡੀ ਜ਼ਿੰਦਗੀ ਨੂੰ ਜਿਉਂਣ ਜੋਗਾ ਬਣਾਇਆ। ਆਲੇ ਦੁਆਲੇ ਬਾਰੇ ਸਾਡੀ ਸਮਝ ਨੂੰ ਨਿਖੇਰਿਆ। ਸਾਡੀ ਜ਼ਿੰਦਗੀ ਵਿੱਚ ਸੁੱਖ ਭਰਿਆ। ਸਾਨੂੰ ਪਸ਼ੂਆਂ ਨਾਲੋਂ ਨਿਖੇੜ ਕੇ ਸੱਭਿਅਕ ਹੋਣ ਦਾ ਮਾਣ ਬਖ਼ਸ਼ਿਆ। ਝੂਠੇ ਮੁਕਤੀਦਾਤਿਆਂ ਨੂੰ ਸਿਰਫ ਆਵਦੀ ਮੁਕਤੀ ਦਾ ਫਿਕਰ ਹੈ। ਉਹ ਘਰ ਛੱਡਦੇ ਹਨ, ਪਰਿਵਾਰ ਛੱਡਦੇ ਹਨ, ਜ਼ਿੰਦਗੀ ਦੀਆਂ ਜ਼ਿੰਮੇਵਾਰੀਆਂ ਤੋਂ ਭੱਜਦੇ ਹਨ। ਆਵਦੇ ਪੈਰੋਕਾਰਾਂ ਨੂੰ ਕੋਈ ਗਰੰਟੀ ਨਹੀਂ ਦਿੰਦੇ, ਉਹ ਮੁਕਤ ਹੋਣਗੇ ਕਿ ਨਹੀਂ। ਬਦਲੇ ਵਿੱਚ ਬਿਨਾ ਸ਼ਰਤ ਸਤਿਕਾਰ ਮੰਗਦੇ ਹਨ, ਮੱਥੇ ਟਿਕਾਉਂਦੇ ਹਨ। ਸਮਾਂ ਲੈਂਦੇ ਹਨ, ਪੈਸਾ ਬਟੋਰਦੇ ਹਨ। ਇਸ ਦੇ ਉਲਟ ਸੱਚੇ ਮੁਕਤੀਦਾਤੇ ਸਮਾਜ 'ਚੋਂ ਜ਼ਿੰਮੇਵਾਰੀਆਂ ਤੋਂ ਭੱਜਦੇ ਨਹੀਂ। ਉਹ ਸੋਚਦੇ ਹਨ, ਚਿੰਤਨ ਕਰਦੇ ਹਨ, ਤਜ਼ਰਬੇ ਕਰਦੇ ਹਨ, ਘਾਲਣਾ ਘਾਲਦੇ ਹਨ, ਸੱਚ ਬੋਲਣ ਲਈ ਤਸੀਹੇ ਝੱਲਦੇ ਹਨ, ਜੇਲੀਂ ਜਾਂਦੇ ਹਨ। ਕੋਈ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੀ ਸੱਚਾਈ ਦੱਸ ਕੇ ਜੇਲ ਜਾਂਦਾ ਹੈ ਤੇ ਸਾਡੇ ਘਰਾਂ ਨੂੰ ਰੁਸ਼ਨਾਉਣ ਲਈ ਸਾਲਾਂ ਬੱਧੀ ਬਿਜਲੀ ਦੇ ਬਲਬਾਂ ਦੀ ਖੋਜ ਲਈ ਖੋਜਲਦਾ ਹੈ। ਇਥੇ ਸੱਚੇ ਮੁਕਤੀਦਾਤਿਆਂ ਦੀ ਸਾਨੂੰ ਕੋਈ ਸਾਰ ਨਹੀਂ। ਅਸੀਂ ਹਨੇਰੇ ਵਿੱਚ ਪ੍ਰਵੇਸ਼ ਕਰਦੇ ਹਾਂ, ਸਵਿੱਚ ਦਬਾਉਣ ਨਾਲ ਘਰ ਚਾਣਨ ਨਾਲ ਭਰ ਜਾਂਦਾ ਹੈ। ਅਸੀਂ ਫੋਨ ਚੁੱਕਦੇ ਹਾਂ, ਸੱਤ ਸਮੁੰਦਰ ਪਾਰ ਬੈਠਿਆਂ ਦੀ ਗੱਲ ਸੁਣ ਜਾਂਦੀ ਹੈ। ਸਾਡੇ ਕੋਲ ਰੇਡਿਓ ਹੈ, ਟੀ.ਵੀ. ਹੈ, ਇੰਟਰਨੈੱਟ ਹੈ। ਇਨ੍ਹਾਂ ਨੇ ਸਾਡੀ ਜ਼ਿੰਦਗੀ ਨੂੰ ਕਿੰਨਾ ਰੈਲ੍ਹਾ ਤੇ ਸੁਖੀ ਬਣਾ ਦਿੱਤਾ ਹੈ, ਪਰ ਸਾਨੂੰ ਨਹੀਂ ਪਤਾ ਕਿ ਇਨ੍ਹਾਂ ਦੇ ਖੋਜਕਾਰ ਕੌਣ ਹਨ, ਉਨ੍ਹਾਂ ਦਾ ਨਾਂ ਕੀ ਹੈ, ਉਹ ਕਿਹੜੇ ਮੁਲਕ ਦੇ ਹਨ। ਉਹ ਸਾਥੋਂ ਆਵਦੀਆਂ ਕੀਤੀਆਂ ਸੇਵਾਵਾਂ ਲਈ ਕਦੇ ਕੁਝ ਨਹੀਂ ਮੰਗਦੇ। ਉਹ ਨਹੀਂ ਚਾਹੁੰਦੇ ਕਿ ਉਨ੍ਹਾਂ ਦੀ ਮੰਨਤ ਮੰਗੀ ਜਾਵੇ। ਉਹ ਨਹੀਂ ਚਾਹੁੰਦੇ ਉਨ੍ਹਾਂ ਦੀ ਪੂਜਾ ਹੋਵੇ, ਤੁਸੀਂ ਉਨ੍ਹਾਂ ਦੇ ਖਿਲਾਫ ਬੋਲੋ, ਲਿਖੋ, ਉਨ੍ਹਾਂ ਦੀਆਂ ਗੱਲਾਂ ਸਿਧਾਤਾਂ ਦੀ ਚੀਰਫਾੜ ਕਰੋ, ਉਹ ਨਰਾਜ਼ ਨਹੀਂ ਹੁੰਦੇ। ਝੂਠੇ ਮੁਕਤੀਦਾਤਿਆਂ ਦੀ ਮੁਕਤੀ ਉਨ੍ਹਾਂ ਦੇ ਨਿੱਜ ਤੱਕ ਮਹਿਦੂਦ ਰਹਿੰਦੀ ਹੈ ਜਦੋਂ ਕਿ ਇਨ੍ਹਾਂ ਸੱਚੇ ਮੁਕਤੀਦਾਤਿਆਂ ਦੀ ਘਾਲਣਾ ਦਾ ਫਲ ਬਿਨਾ ਕਿਸੇ ਫਿਰਕੇ, ਧਰਮ ਅਤੇ ਮੁਲਕ ਦੇ ਸਭ ਤੱਕ ਜਾ ਸਕਦਾ ਹੈ। ਆਓ, ਇਨ੍ਹਾਂ ਨੂੰ ਪੁਸਤਕਾਂ 'ਚ ਕੱਢ ਕੇ ਗਲੀਆਂ, ਮੁਹੱਲਿਆਂ ਤੇ ਲੋਕਾਂ ਵਿੱਚ ਇਨ੍ਹਾਂ ਦੇ ਨਾਵਾਂ ਨੂੰ ਲਿਜਾਇਆ ਜਾਵੇ ਅਤੇ ਇਨ੍ਹਾਂ ਦੀਆਂ ਸੋਚਣ ਦੀਆਂ ਪਿਰਤਾਂ ਨੂੰ ਲੋਕਾਂ ਦੀ ਸੋਚ ਦਾ ਹਿੱਸਾ ਬਣਾਇਆ ਜਾਵੇ।

ਮੁਲਾਕਾਤ

# ਮੇਰੀ ਇੱਛਾ ਹੈ ਕਿ ਦੁਨੀਆਂ ਭਰ ਦੇ ਲੋਕ ਵਿਗਿਆਨਕ ਚੇਤਨਾ ਦਾ ਪੱਲਾ ਫੜ੍ਹਨ: ਡਾ. ਹਰੀਸ਼

**ਸੱਤ ਸਮੁੰਦਰੋਂ ਪਾਰ ਇੰਗਲੈਂਡ ਦੀ ਧਰਤੀ ਤੇ ਵਿਗਿਆਨਿਕ ਵਿਚਾਰਾਂ ਦੇ ਪਸਾਰ ਵਿਚ ਜੁੱਟੇ ਡਾ. ਹਰੀਸ਼ ਮਲਹੋਤਰਾ ਬਰਮਿੰਘਮ ਨਾਲ ਅਮਨਪਾਲ ਸਾਰਾ ਵੱਲੋਂ ਕੀਤੀ ਮੁਲਾਕਾਤ ਦੇ ਪ੍ਰਮੁੱਖ ਅੰਸ਼ ਤਰਕਸ਼ੀਲ ਦੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ: ਅਦਾਰਾ**

**? ਤੁਸੀਂ ਤਰਕਸ਼ੀਲ ਵਿਚਾਰਾਂ ਦਾ ਪ੍ਰਭਾਵ ਕਦੋਂ ਕਬੂਲਿਆ ।**

✦ ਤਰਕਸ਼ੀਲ ਵਿਚਾਰਾਂ ਤੇ ਸਾਹਿਤ ਨਾਲ ਮੈਂ ਡੀ.ਏ.ਵੀ.ਕਾਲਜ ਜਲੰਧਰ ਵਿਖੇ ਪ੍ਰੀ ਮੈਡੀਕਲ ਦੀ ਕਲਾਸ ਵਿੱਚ ਪੜ੍ਹਦਿਆਂ ਹੀ ਜੁੜ ਗਿਆ ਸਾਂ। ਜਦ ਮੈਂ ਲਾਲ ਹਰਦਿਆਲ ਦੀ ਪੁਸਤਕ 'ਸਵੈ ਵਿਕਾਸ ਦਾ ਮਾਰਗ ' ਪੜ੍ਹੀ ਤਾਂ ਉਸਨੇ ਮੇਰੇ ਮਨ ਵਿੱਚ ਬਣਿਆ ਧਰਮ ਦਾ ਪ੍ਰਭਾਵ ਖਤਮ ਕਰਕੇ ਮੇਰੇ ਚਿੰਤਨ ਨੂੰ ਨਵਾ ਮੋੜ ਦੇ ਦਿੱਤਾ। ਇਹ 1970 ਦੀ ਗੱਲ ਹੈ। 1973 ਵਿੱਚ ਇੰਗਲੈਂਡ ਆ ਕੇ ਮੈਂ ਬਰਟੰਡ ਰਸਲ, ਬੁੱਧ, ਵਾਲਟੇਅਰ, ਸਾਰਤਰ ਤੇ ਡਾ. ਅਬਰਾਹਮ ਟੀ. ਕਾਵੂਰ ਦੀਆਂ ਪੁਸਤਕਾਂ ਪੜ੍ਹੀਆਂ ਤਾਂ ਉਹਨਾਂ ਨੇ ਮੇਰੇ ਮਨ ਵਿੱਚ ਪ੍ਰਮਾਤਮਾ ਬਾਰੇ ਧਾਰਨਾ ਨੂੰ ਬਿਲਕੁੱਲ ਸਾਫ਼ ਕਰ ਦਿੱਤਾ। ਗੋਰਕੀ, ਮਾਰਕਸ, ਏਂਗਲਜ਼ ਦੇ ਸਾਹਿਤ ਨੇ ਜਿੱਥੇ ਮੇਰੇ ਚਿੰਤਨ ਨੂੰ ਪ੍ਰਪੱਕ ਕੀਤਾ ਉੱਥੇ ਲੈਨਿਨ, ਸਟਾਲਿਨ ਤੇ ਮਾਓ ਜੇ ਤੁੰਗ ਦੀ ਵਿਚਾਰਧਾਰਾ ਨੇ ਮੇਰਾ ਸਹੀ ਮਾਰਗ ਦਰਸ਼ਨ ਕੀਤਾ ਡਾਰਵਿਨ ਦੇ ਸਿਧਾਂਤ ਨੇ ਮੈਨੂੰ ਕੁਦਰਤ ਨੂੰ ਸਮਝਣ ਦੇ ਸਮਰੱਥ ਬਣਾਇਆ। ਮੈਨੂੰ ਇਹ ਜਾਣ ਕੇ ਵੀ ਖੁਸ਼ੀ ਹੋਈ ਕਿ ਮੁਨਸ਼ੀ ਪ੍ਰੇਮ ਚੰਦ ਤੇ ਪੰਡਿਤ ਜਵਾਹਰ ਲਾਲ ਨਹਿਰੂ ਵੀ ਪ੍ਰਮਾਤਮਾ ਦੀ ਹੋਂਦ ਵਿੱਚ ਵਿਸ਼ਵਾਸ਼ ਨਹੀ ਸਨ ਰੱਖਦੇ ।

**? ਤੁਸੀਂ ਹੁਣ ਤੱਕ ਸਾਹਿਤ ਤੇ ਤਰਕਸ਼ੀਲਤਾ ਦੇ ਖੇਤਰ ਵਿਚ ਕੀ ਯੋਗਦਾਨ ਪਾਇਆ ਹੈ?**

✦ 1973 ਵਿਚ ਆਪਣੇ ਪਿੰਡ ਲੱਲੀਆਂ ਕਲਾਂ (ਜਲੰਧਰ) ਤੋਂ ਇੰਗਲੈਂਡ ਆ ਕੇ 1980 ਵਿਚ ਲਿਖਣਾ ਸ਼ੁਰੂ ਕੀਤਾ। ਪੰਜਾਬੀ ਦਾ ਅਜਿਹਾ ਕੋਈ ਅਖਬਾਰ ਤੇ ਮੈਗਜ਼ੀਨ ਨਹੀਂ ਜਿਸ ਵਿਚ ਮੇਰੇ ਲੇਖ ਨਾ ਛਪੇ ਹੋਣ। ਹੁਣ ਤੱਕ ਮੈਂ 'ਜਾਅਲੀ ਦੁਨੀਆਂ' 'ਵੱਖਰੀ ਨਸਲ' 'ਮਸਲੇ ਪਰਵਾਸ ਦੇ' 'ਗੋਰੀ ਧਰਤੀ ਮੇਰੇ ਲੋਕ' 'ਨੈਤਿਕਤਾ ਤੇ ਤਰਕਸ਼ੀਲਤਾ' ਆਦਿ ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਪਾ ਚੁੱਕਾ ਹਾਂ। ਇਸ ਤੋਂ ਇਲਾਵਾ ਅੰਗਰੇਜ਼ੀ ਵਿਚ 'Racism in Britane', 'Racism in Education' ਪੁਸਤਕਾਂ ਲਿਖ ਚੁੱਕਾ ਹਾਂ।

**? ਇਸ ਸਮੇਂ ਤੁਸੀਂ ਬਰਮਿੰਘਮ ਵਿਚ ਕਿਸ ਕਿੱਤੇ ਨਾਲ ਜੁੜੇ ਹੋ?**

✦ ਮੈਂ ਬਰਮਿੰਘਮ ਸਿਟੀ ਕੌਂਸਲ ਵਿੱਚ ਇੱਕ ਸਰਕਾਰੀ ਉੱਚ ਅਧਿਕਾਰੀ ਦੇ ਤੌਰ ਤੇ ਕੰਮ ਕਰਦਾ ਹਾਂ। ਨਾਲ ਹੀ ਸਿੱਖਿਆ ਵਿਭਾਗ ਵਿਚ ਬਰਾਬਰ ਦੇ ਅਧਿਕਾਰਾਂ ਲਈ ਨੀਤੀਆਂ ਤੈਅ ਕਰਨ ਤੇ ਸਿਖਲਾਈ ਦੇਣ ਵਿੱਚ ਯੋਗਦਾਨ ਪਾਉਂਦਾ ਹਾਂ।

**? ਤੁਸੀਂ ਇੰਗਲੈਂਡ ਵਿੱਚ ਤਰਕਸ਼ੀਲ ਸੁਸਾਇਟੀ ਬਣਾਉਣ ਦੀ ਲੋੜ ਕਦ ਮਹਿਸੂਸ ਕੀਤੀ।**

✦ ਮੈਂ ਸੋਸ਼ਲ ਵਰਕਰ ਦਾ ਡਿਪਲੋਮਾ ਕਰਨ ਉਪਰੰਤ ਜਦ ਲੋਕਾਂ ਵਿੱਚ ਵਿਚਰਿਆ ਤਾਂ ਇਹ ਮਹਿਸੂਸ ਕੀਤਾ ਕਿ ਇੱਥੇ ਵੀ ਲੋਕ ਅੰਧ ਵਿਸ਼ਵਾਸ਼ਾ ਤੇ ਸਾਧ ਸਿਆਣਿਆਂ ਦੇ ਚੁੰਗਲ ਵਿੱਚ ਫਸੇ ਹੋਏ ਹਨ। ਉਂਜ ਵੀ ਵਿਦੇਸ਼ਾਂ ਵਿੱਚ ਵਸਦੇ ਜ਼ਿਆਦਾਤਰ ਭਾਰਤੀ ਵਿਗਿਆਨ ਦੁਆਰਾ ਦਿੱਤੀਆਂ ਸੁਖ ਸਹੂਲਤਾਂ ਦਾ ਰੱਜ ਕੇ ਮਾਣਦੇ ਹਨ ਪਰ ਵਿਗਿਆਨਕ ਸੋਚ ਨਾਲ ਉਹਨਾਂ ਦਾ ਕੋਈ ਬਹੁਤਾ ਵਾਹ ਵਾਸਤਾ ਨਹੀ ਹੈ। 1997 ਵਿੱਚ ਜਦ ਬਲਵਿੰਦਰ ਬਰਨਾਲਾ ਜੀ ਪੰਜਾਬ ਤੋ ਇੰਗਲੈਂਡ ਗਏ ਤਾਂ ਅਸੀਂ ਅੱਛਰ ਸਿੰਘ ਖਰਲਵੀਰ ਤੇ ਹੋਰ ਮਿੱਤਰਾਂ ਨੇ ਮਿਲ ਕੇ ਏਸ਼ੀਅਨ ਤਰਕਸ਼ੀਲ ਸੁਸਾਇਟੀ ਬਣਾਉਣ ਦਾ ਵਿਚਾਰ ਬਣਾਇਆ ਜਿਸ ਨੂੰ ਜਲਦੀ ਹੀ ਅਮਲੀ ਰੂਪ ਦੇ ਦਿੱਤਾ।

**? ਤੁਹਾਡੀ ਨਜ਼ਰ ਵਿੱਚ ਸਾਧ ਸਿਆਣੇ ਅਤੇ ਅਖੌਤੀ ਬਾਬੇ ਕਿਸ ਤਰ੍ਹਾਂ ਵਧਦੇ ਫੁੱਲਦੇ ਹਨ।**

✦ ਸਾਡੀ ਸਿੱਖਿਆ ਪ੍ਰਣਾਲੀ ਤੇ ਦੇਸ਼ ਨੂੰ ਚਲਾਉਣ ਵਾਲੇ ਰਾਜਨੇਤਾ ਲੋਕ ਵਿਰੋਧੀ ਹਨ। ਇਹ ਲੋਕਾਂ ਨੂੰ ਜਾਗ੍ਰਿਤ ਨਹੀਂ ਕਰਨਾ ਚਾਹੁੰਦੇ। ਅਜਿਹਾ ਕਰਕੇ ਉਹਨਾਂ ਦੇ ਹਿੱਤਾਂ ਨੂੰ ਠੇਸ ਪਹੁੰਚਦੀ ਹੈ। ਪਿੰਡ ਪਿੰਡ ਸ਼ਹਿਰ ਸ਼ਹਿਰ ਧਾਰਮਿਕ ਸਥਾਨ ਹਨ ਜਿਹੜੇ ਸਵੇਰ ਸ਼ਾਮ ਅਧਿਆਤਮਵਾਦੀ ਫਲਸਫੇ ਦਾ ਕੂੜ ਪ੍ਰਚਾਰ ਕਰਦੇ ਹਨ । ਸਰਕਾਰੀ ਪ੍ਰਸਾਰ ਮਾਧਿਅਮਾਂ ਤੇ ਵੀ ਅੰਧ ਵਿਸ਼ਵਾਸ਼ਾਂ ਦਾ ਪ੍ਰਚਾਰ ਹੀ ਕੀਤਾ ਜਾਂਦਾ ਹੈ। ਮੁੱਕਦੀ ਗੱਲ ਭਾਰਤ ਵਿੱਚ ਤਾਂ ਸਾਰਾ ਮਾਹੌਲ ਹੀ ਧਰਮ ਦੇ ਇਰਦ ਗਿਰਦ ਹੀ ਘੁੰਮਦਾ ਹੈ। ਇੱਥੇ ਸਕੂਲਾਂ ਵਿੱਚ ਵੀ ਸਵੇਰ ਦੀ ਸਭਾ ਪ੍ਰਮਾਤਮਾ ਦਾ ਨਾਂ ਲੈ ਕੇ ਹੀ ਸ਼ੁਰੂ ਕੀਤੀ ਜਾਂਦੀ ਹੈ। ਜਿਸ ਕਰਕੇ ਬੱਚੇ ਜਨਮ ਤੋਂ ਹੀ ਅਜਿਹੇ ਮਾਹੌਲ ਵਿੱਚ ਪਲਣ ਕਰਕੇ ਉਹ ਵੱਡੇ ਹੋ ਕੇ ਵਿਗਿਆਨਕ ਵਿਚਾਰਾਂ ਨਾਲ ਕੋਈ ਬਹੁਤਾ ਵਾਹ ਵਾਸਤਾ ਨਹੀ ਰੱਖਦੇ। ਜਿਸਦਾ ਨਤੀਜਾ ਇਹ ਹੈ ਕਿ ਇੱਥੇ ਵਿਹਲੜ ਸਾਧ ਤੇ ਅਖੌਤੀ ਬਾਬਿਆਂ ਦੀ ਭਰਮਾਰ ਹੈ ਜਿਹੜੇ ਕੋਈ ਕੰਮ ਨਹੀਂ ਕਰਦੇ ਤੇ ਆਪਣੇ ਕੂੜ ਪ੍ਰਚਾਰ ਦੀ ਕਮਾਈ ਨਾਲ ਐਸ਼ ਕਰਦੇ ਹਨ।

**? ਵਿਦੇਸ਼ਾਂ ਵਿੱਚ ਧਾਰਮਿਕ ਸਿੱਖਿਆ ਬਾਰੇ ਸਰਕਾਰਾਂ ਦਾ ਕੀ ਨਜ਼ਰੀਆ ਹੈ।**

✦ ਜਾਪਾਨ ਵਿੱਚ 1947 ਤੋ ਬਾਅਦ ਧਾਰਮਿਕ ਸਿੱਖਿਆ ਦੇਣ ਤੇ ਪਾਬੰਦੀ ਲੱਗੀ ਹੋਈ ਹੈ ਜਦ ਕਿ ਇੰਗਲੈਂਡ ਵਿੱਚ ਇਸ ਗੱਲ ਤੇ ਵਿਚਾਰ ਹੋ ਰਹੀ ਹੈ ਕਿ ਇਸ ਵਿਸ਼ੇ ਨੂੰ ਸਕੂਲੀ ਪੜ੍ਹਾਈ ਵਿੱਚੋਂ ਖਤਮ ਕਰ ਦਿੱਤਾ ਜਾਵੇ 2004 ਤੋ ਇੱਥੇ ਇਹ ਮੰਨ ਲਿਆ ਗਿਆ ਹੈ ਕਿ ਜੇਕਰ ਸਕੂਲਾਂ ਵਿੱਚ ਧਾਰਮਿਕ ਵਿਸ਼ਿਆਂ ਦੀ ਪੜ੍ਹਾਈ ਕਰਾਈ ਜਾਵੇਗੀ ਤਾਂ ਨਾਲ ਨਾਲ ਨਾਸਤਿਕਤਾ ਬਾਰੇ ਵੀ ਪੜ੍ਹਾਇਆ ਜਾਵੇਗਾ। ਅਜਿਹਾ ਸਰਕਾਰ ਨੇ ਮਜਬੂਰੀ ਵੱਸ ਕੀਤਾ ਹੈ ਕਿਉਕਿ 2001 ਦੀ ਜਨਗਣਨਾ ਵਿੱਚ 20 ਪ੍ਰਤੀਸ਼ਤ ਲੋਕਾਂ ਨੇ ਕਿਸੇ ਵੀ ਧਰਮ ਵਿੱਚ ਵਿਸ਼ਵਾਸ਼ ਪ੍ਰਗਟ ਨਹੀ ਕੀਤਾ ਤੇ ਹੁਣ ਇਹ ਸੰਖਿਆ ਦਿਨੋ ਦਿਨ ਵਧਦੀ ਜਾ ਰਹੀ ਹੈ।

**? ਔਰਤਾਂ ਵਿੱਚ ਅਖੌਤੀ ਬਾਬਿਆਂ ਤੇ ਸਾਧੂ ਸੰਤਾਂ ਪ੍ਰਤੀ ਜ਼ਿਆਦਾ ਸ਼ਰਧਾ ਕਿਉਂ ਹੁੰਦੀ ਹੈ।**

✦ ਭਾਰਤੀ ਸਮਾਜ ਵਿੱਚ ਦੂਸਰੀ ਦੁਨੀਆਂ ਨਾਲੋਂ ਜ਼ਿਆਦਾ ਮਰਦ ਪ੍ਰਧਾਨਗੀ ਹੈ। ਕਰਵਾ ਚੌਥ, ਲੋਹੜੀ ਤੇ ਰੱਖੜੀ ਵਰਗੇ ਤਿਉਹਾਰ ਸਾਡੀ ਪਿਛਾਂਹ ਖਿੱਚੂ ਸੋਚ ਤੇ ਪ੍ਰਤੀਕ ਹਨ। ਇੱਥੇ ਲੜਕੀ ਦਾ ਜੰਮਣਾ ਬੁਰਾ ਮੰਨਿਆ ਜਾਂਦਾ ਹੈ। ਸਾਡੀਆਂ ਰਮਾਇਣ, ਮਹਾਂਭਾਰਤ ਵਰਗੇ ਧਰਮ ਗ੍ਰੰਥਾਂ ਵਿੱਚ ਵੀ ਔਰਤਾਂ ਨੂੰ ਅਪਮਾਨਿਤ ਕਰਨ ਦੀਆਂ ਅਨੇਕਾਂ ਧਾਰਨਾਵਾਂ ਮਿਲਦੀਆਂ ਹਨ। ਸਿੱਖ ਧਰਮ ਸਿਧਾਂਤਕ ਰੂਪ ਵਿੱਚ ਤਾਂ ਭਾਵੇਂ ਸਮਾਨਤਾ ਦੀ ਗੱਲ ਕਰਦਾ ਹੈ ਪਰ ਅਮਲੀ ਰੂਪ ਵਿੱਚ ਇਸ ਦੇ ਕੰਮ ਇਸਦੇ ਉਲਟ ਹੋ ਰਿਹਾ ਹੈ। ਲੜਕੀ ਦੀ ਸ਼ਾਦੀ ਸਮੇਂ ਉਸਦਾ ਪੱਲਾ ਲੜਕੇ ਨਾਲ ਬੰਨ ਕੇ ' ਪੱਲੇ ਮੈਂ ਤੈਂਡੇ ਲਾਗੀ ' ਦਾ ਸ਼ਬਦ ਗਾਇਨ ਕੀਤਾ ਜਾਂਦਾ ਹੈ। ਜਿਵੇ ਕਿਸੇ ਗਾਂ ਮੱਝ ਨੂੰ ਕਿੱਲੇ ਨਾਲੋਂ ਖੋਲ੍ਹ ਕੇ ਉਸਦਾ ਰੱਸਾ ਕਿਸੇ ਨੂੰ ਹੋਰ ਫੜਾ ਦਿੱਤਾ ਜਾਵੇ। ਇਸ ਤਰ੍ਹਾਂ ਦੇ ਮਾਹੌਲ ਵਿੱਚ ਲੜਕੀ ਇੱਕ ਵਸਤੂ ਬਣ ਕੇ ਰਹਿ ਜਾਂਦੀ ਹੈ। ਉਹਨਾਂ ਨੂੰ ਕਦਮ ਕਦਮ ਤੇ ਜਲੀਲ ਹੋਣਾ ਪੈਂਦਾ ਹੈ। ਇਹੋ ਕਾਰਣ ਹੈ ਕਿ ਆਪਣੀ ਹੋਂਦ ਨੂੰ ਬਣਾਈ ਰੱਖਣ ਲਈ ਔਰਤਾਂ ਨੂੰ ਇੱਕ ਸਹਾਰੇ ਦੀ ਲੋੜ ਹੁੰਦੀ ਹੈ ਜਿਹੜਾ ਉਹ ਸਾਧ ਸਿਆਣਿਆਂ ਤੇ ਅਖੌਤੀ ਬਾਬਿਆਂ ਦੇ ਡੇਰਿਆਂ ਤੇ ਲੱਭਦੀਆਂ ਉਹਨਾਂ ਦੇ ਚੁੰਗਲ ਵਿੱਚ ਫਸ ਜਾਂਦੀਆਂ ਹਨ। ਇੱਥੋਂ ਹੀ ਕਿਸਮਤ ਤੇ ਕਰਮਾਂ ਦਾ ਜੰਜਾਲ ਸ਼ੁਰੂ ਹੁੰਦਾ ਹੈ। ਅਫਸੋਸ ਤਾਂ ਇਸ ਗੱਲ ਦਾ ਹੈ ਕਿ ਸਾਡੇ ਜ਼ਿਆਦਾਤਰ ਲੋਕ ਦੇਸ਼ ਦੀ ਅੱਧੀ ਅਬਾਦੀ ਔਰਤਾਂ ਦਾ ਸਨਮਾਨ ਨਹੀਂ ਕਰਦੀ ਤੇ ਉਹਨਾਂ ਨੂੰ ਗੁਲਾਮਾਂ ਵਾਂਗ ਦਬਾਅ ਕੇ ਰੱਖਦੀ ਹੈ। ਇਸਦੇ ਮੁਕਾਬਲੇ ਪੱਛਮੀ ਮੁਲਕਾਂ ਵਿੱਚ ਔਰਤਾਂ ਮਰਦਾਂ ਦੇ ਮੋਢੇ ਨਾਲ ਮੋਢਾ ਮਿਲਾ ਕੇ ਕੰਮ ਕਰਦੀਆਂ ਹਨ ਤੇ ਹਰ ਖੇਤਰ ਵਿੱਚ ਅੱਗੇ ਹਨ। ਇਹੋ ਕਾਰਣ ਹੈ ਕਿ ਇਹਨਾਂ ਦੇਸ਼ਾਂ ਵਿੱਚ ਹੀ ਦੁਨੀਆਂ ਦੀਆਂ ਚੋਟੀ ਦੀਆਂ ਖੋਜੀ, ਵਿਗਿਆਨਕ ਤੇ ਲੇਖਕ ਔਰਤਾਂ ਹੋਈਆਂ ਹਨ।

**? ਭਾਰਤੀ ਸੰਸਕ੍ਰਿਤੀ ਬਾਰੇ ਤੁਸੀਂ ਕੀ ਸਮਝਦੇ ਹੋ।**

✦ ਸਾਡੇ ਲੋਕਾਂ ਵਿੱਚ ਇਹ ਗਲਤ ਫਹਿਮੀ ਹੈ ਕਿ ਭਾਰਤੀ/ ਪੰਜਾਬੀ ਸੰਸਕ੍ਰਿਤੀ ਹੀ ਦੁਨੀਆਂ ਭਰ ਵਿੱਚ ਸਭ ਤੋਂ ਚੰਗੀ ਹੈ ਜਦ ਕਿ ਗੱਲ ਇਸ ਤੋ ਬਿਲਕੁੱਲ ਉਲਟ ਹੈ । ਇਹ ਠੀਕ ਹੈ ਕਿ ਸਾਡੇ ਕੁਝ ਵਰਤ ਵਿਹਾਰ ਚੰਗੇ ਹਨ ਪਰ ਪੱਛਮੀ ਸੱਭਿਅਤਾ ਨੂੰ ਬਿਨਾ ਕਾਰਣ ਨਕਾਰਨਾ ਠੀਕ ਨਹੀਂ ਹੈ ਅਸੀਂ ਆਪਣੀ ਜਿਸ ਸੰਸਕ੍ਰਿਤੀ ਤੇ ਮਾਣ ਕਰਦੇ ਹਾਂ ਉਸ ਵਿੱਚ ਸਾਰੀਆਂ ਗਾਲ੍ਹਾਂ ਔਰਤਾਂ ਦੇ ਨਾਂ ਤੇ ਹੀ ਕੱਢੀਆਂ ਜਾਂਦੀਆ ਹਨ। ਮੁਸਲਿਮ ਧਰਮ ਵਿੱਚ ਔਰਤ 'ਖੁਦਾ' ਦੇ ਘਰ ਵੀ ਨਹੀਂ ਜਾ ਸਕਦੀ ਜਦ ਕਿ ਉਹ ਮਾਂ ਦੇ ਕਦਮਾਂ ਨੂੰ 'ਜੰਨਤ' ਆਖਦੇ ਹਨ। ਹਿੰਦੂ ਪੌਰਾਣਿਕ ਕਥਾਵਾਂ ਵਿੱਚ ਦੇਵਤੇ ਥਾਂ ਥਾਂ ਤੇ ਔਰਤਾਂ ਨਾਲ ਅਨੈਤਿਕ ਵਿਹਾਰ ਕਰਦੇ ਹਨ। ਜਾਦੂ ਟੂਣਾ ਤੇ ਬਲੀ ਵਰਗੀਆਂ ਮਾਨਤਾਵਾਂ ਸਾਡੀ ਸੱਭਿਅਤਾਂ ਵਿੱਚ ਹੀ ਹਨ। ਸਾਡੀ ਸੰਸਕ੍ਰਿਤੀ ਤਾਂ ਹੀ ਮਾਣ ਕਰਨ ਦੇ ਯੋਗ ਹੋ ਸਕਦੀ ਹੈ ਜੇਕਰ ਅਸੀਂ ਇਸ ਵਿੱਚ ਬਦਲਾਓ ਕਰੀਏ ਖਾਸ ਕਰਕੇ ਔਰਤਾਂ ਨੂੰ ਅਜ਼ਾਦੀ ਤੇ ਮਾਣ ਸਨਮਾਨ ਦੇਈਏ ।

**? ਪੈਸੇ ਦਾ ਪਸਾਰ ਹੋਣ ਦੇ ਬਾਵਜੂਦ ਵੀ ਲੋਕਾਂ ਦੀ ਮਾਨਸਿਕਤਾ ਵਿੱਚ ਕੋਈ ਬਹੁਤਾ ਫ਼ਰਕ ਨਹੀਂ ਪਿਆ। ਤੁਸੀਂ ਇਸ ਦਾ ਕੀ ਕਾਰਣ ਸਮਝਦੇ ਹੋ।**

✦ ਬਿਨਾ ਸ਼ੱਕ ਪੰਜਾਬ ਤੇ ਵਿਦੇਸ਼ਾਂ ਵਿੱਚ ਵਸੇ ਪੰਜਾਬੀਆਂ ਨੇ ਕਾਫੀ ਧਨ ਕਮਾ ਕੇ ਆਪਣੇ ਜੀਵਨ ਨੂੰ ਸੁਖੀ ਬਣਾਇਆ ਹੈ ਪ੍ਰੰਤੂ ਸੱਚ ਇਹ ਹੈ ਕਿ ਧੰਨ ਦੌਲਤ ਦਾ ਬੁੱਧੀ ਨਾਲ ਕੋਈ ਜ਼ਿਆਦਾ ਸਬੰਧ ਨਹੀ ਹੁੰਦਾ। ਮੈਂ ਅਨੇਕਾਂ ਗੰਵਾਰ ਲੋਕਾਂ ਨੂੰ ਜਾਣਦਾ ਹਾਂ ਜਿਹੜੇ ਜੀਵਨ ਵਿੱਚ ਅਮੀਰ ਤਾ ਬਹੁਤ ਹਨ ਪ੍ਰੰਤੂ ਅਚਾਰ ਵਿਹਾਰ ਵਿੱਚ ਪਿਛਾਂਹ ਖਿੱਚੂ ਹਨ। ਜਿਹੜੇ ਪੰਜਾਬੀ ਮਿਹਨਤ ਕਰਕੇ ਵਿਦੇਸ਼ਾਂ ਵਿੱਚ ਵਸ ਗਏ ਉਹਨਾਂ ਦੀ ਮਾਨਸਿਕਤਾ ਵਿੱਚ ਵੀ ਕੋਈ ਬਹੁਤਾ ਫਰਕ ਨਹੀਂ ਪਿਆ। ਇੱਥੇ ਧਾਰਮਿਕ ਸਥਾਨਾਂ ਦੇ ਚੌਧਰੀ ਬਣਨ ਲਈ ਅਕਸਰ ਹੀ ਤਲਵਾਰਾਂ ਚੱਲਦੀਆਂ ਹਨ। ਜਿੱਥੇ ਤੱਕ ਬੁੱਧੀ ਦਾ ਸਵਾਲ ਹੈ, ਬੁੱਧੀ ਦੇ ਨਾਲ ਹੀ ਨੈਤਿਕਤਾ ਵਿੱਚ ਸੁਧਾਰ ਹੋਣਾ ਚਾਹੀਦਾ ਹੈ। ਪਰ ਸਾਡੇ ਲੋਕਾਂ ਦੀ ਨੈਤਿਕਤਾ ਦਾ ਇਹ ਹਾਲ ਹੈ ਕਿ ਉਹਨਾਂ ਨੇ ਵਿਦੇਸ਼ਾ ਵਿੱਚ ਜਾਣ ਲਈ ਗੋਰੀਆਂ ਨਾਲ ਝੂਠੀਆ ਸ਼ਾਦੀਆਂ ਕੀਤੀਆਂ ਹਨ। ਸਾਧੂ ਸੰਤਾਂ ਦੀ 'ਮੰਨਤਾ' ਦੇ ਨਾਟਕ ਕੀਤੇ । ਅਜਿਹੇ ਵਾਤਾਵਰਣ ਵਿੱਚ ਤਰਕਸ਼ੀਲ ਸੋਚ ਦਾ ਪਸਾਰ ਕਰਨ ਵਿੱਚ ਮੁਸ਼ਕਿਲਾਂ ਆਉਦੀਆਂ ਹਨ।

**? ਲੋਕਾਂ ਦੀ ਧਰਮ ਪ੍ਰਤੀ ਨੇੜਤਾ ਨੂੰ ਤੁਸੀ ਕੀ ਸਮਝਦੇ ਹੋ।**

✦ ਮੇਰੀ ਨਜ਼ਰ ਵਿੱਚ ਇਹ ਅੰਧ ਵਿਸ਼ਵਾਸ ਦਾ ਉਹ ਰੂਪ ਹੈ ਜਿਹੜਾ ਮਨੁੱਖ ਨੂੰ ਪੁਰਾਣੇ ਸੰਸਕਾਰਾਂ ਨਾਲ ਜੋੜ ਕੇ ਉਸਨੂੰ ਅੱਗੇ ਵਧਣ ਤੋ ਰੋਕਦਾ ਹੈ। ਜੇਕਰ ਗਹੁ ਨਾਲ ਵੇਖੀਏ ਤਾਂ ਸਾਡੇ ਲੋਕ ਆਪਣੀ ਕਮਾਈ ਦਾ ਵੱਡਾ ਹਿੱਸਾ ਧਾਰਮਿਕ ਸਥਾਨਾਂ ਦੀਆਂ ਉਸਾਰੀਆਂ ਤੇ ਖਰਚ ਕਰ ਰਹੇ ਹਨ। ਜਦ ਕਿ ਭਾਰਤ ਵਿੱਚ ਤਾਂ ਸਿੱਖਿਆ, ਸਿਹਤ ਲਈ ਧਨ ਦੀ ਸਖਤ ਲੋੜ ਹੈ। ਧਾਰਮਿਕ ਸਥਾਨਾਂ ਤੇ ਖਰਚ ਕੀਤਾ ਜਾਣ ਵਾਲਾ ਪੈਸਾ ਜੇਕਰ ਸਹੀ ਰੂਪ ਵਿੱਚ ਲੋਕਾਂ ਦੀ ਹਾਲਤ ਸੁਧਾਰਨ ਲਈ ਵਰਤਿਆ ਜਾਵੇ ਤਾਂ ਬਹੁਤ ਸੁਧਾਰ ਹੋ ਸਕਦਾ ਹੈ। ਪ੍ਰੰਤੂ ਸਾਡੇ ਲੋਕ ਇਸ ਭਰਮ ਦਾ ਸ਼ਿਕਾਰ ਹਨ ਕਿ ਉਹ ਧਰਮ ਤੇ ਪੈਸਾ ਖਰਚ ਕਰਕੇ ਆਪਣਾ ਅਗਲਾ ਜੀਵਨ ਸੰਵਾਰ ਰਹੇ ਹਨ। ਇਹੋ ਭਰਮ ਹੀ ਲੋਕਾਂ ਨੂੰ ਮਾੜੀਆਂ ਜਿਉਣ ਹਾਲਤਾਂ ਵਿੱਚ ਰਹਿਣ ਲਈ ਮਜਬੂਰ ਕਰਦਾ ਹੈ। ਲੋਕਾਂ ਨੂੰ ਇਸ ਭਰਮ ਵਿੱਚੋ ਕੱਢਣ ਲਈ ਤਰਕਸ਼ੀਲ ਵਿਚਾਰਾਂ ਦੇ ਪਸਾਰ ਦੀ ਬਹੁਤ ਲੋੜ ਹੈ।

**? ਤੁਸੀਂ ਇੰਗਲੈਂਡ ਵਿੱਚ ਕੀ ਸਰਗਰਮੀਆਂ ਕਰਦੇ ਹੋ।**

✦ ਇੱਥੇ ਵੀ ਭਾਰਤ ਵਾਂਗ ਰੇਡੀਓ, ਟੀ.ਵੀ. ਤੇ ਹੋਰ ਪਸਾਰ ਮਾਧਿਅਮਾਂ ਰਾਹੀਂ ਅੰਧਵਿਸ਼ਵਾਸ਼ਾਂ ਦਾ ਖੁੱਲ੍ਹ ਕੇ ਪ੍ਰਚਾਰ ਕੀਤਾ ਜਾਂਦਾ ਹੈ। ਅਸੀਂ ਆਪਣੇ ਯਤਨਾਂ ਨਾਲ ਇਸ ਨੂੰ ਰੋਕਣ ਲਈ ਯਤਨ ਜੁਟਾ ਰਹੇ ਹਾਂ। ਅਸੀ ਬੀ. ਬੀ. ਸੀ. ਤੇ ਐਕਸ ਐੱਲ ਰੇਡੀਓ ਤੇ ਪ੍ਰਸਾਰਿਤ ਹੁੰਦਾ ਰਾਸ਼ੀ ਫਲ ਬੰਦ ਕਰਵਾ ਦਿੱਤਾ ਹੈ। ਅਸੀਂ ਸਰਕਾਰੀ ਵਿਭਾਗ 'ਟਰੇਡਿੰਗ ਸਟੈਂਡਰਡ' ਨਾਲ ਮਿਲ ਕੇ ਯਤਨ ਕਰ ਰਹੇ ਹਾਂ ਕਿ ਅਖੌਤੀ ਬਾਬਿਆਂ ਨੂੰ ਨੱਥ ਪਾਈ ਜਾਵੇ ਜਿਹੜੇ ਜਾਦੂਈ ਸ਼ਕਤੀਆਂ ਨਾਲ ਹਰ ਬਿਮਾਰੀ ਦਾ ਇਲਾਜ ਕਰਨ ਦਾ ਦਾਅਵਾ ਕਰਦੇ ਹਨ। ਇਸ਼ਤਿਹਾਰ ਏਜੰਸੀਆਂ

ਬਾਕੀ ਸਫਾ 31 'ਤੇ

# ਕੌਮੀ ਸ਼ਹੀਦਾਂ ਦਾ ਅਪਮਾਨ

ਹੇਮ ਰਾਜ ਸਟੈਨੋ

ਮਿਤੀ 23.3.2006 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਧੂਰੀ ਇਕਾਈ ਨੇ ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਸਮਰਪਿਤ ਪ੍ਰੋਗਰਾਮ ਕਰਨ ਲਈ ਉਪ-ਮੰਡਲ ਮੈਜਿਸਟਰੇਟ ਧੂਰੀ ਤੋਂ ਮਨਜ਼ੂਰੀ ਲੈ ਕੇ ਲੋੜੀਂਦਾ ਸਮਾਨ ਪ੍ਰੋਗਰਾਮ ਵਾਲੀ ਜਗ੍ਹਾ ਪਹੁੰਚਾ ਦਿੱਤਾ। ਪਰ ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ ਦਲ ਤੇ ਭਾਜਪਾ ਆਦਿ ਜਦੋਂ ਐਸ.ਡੀ.ਐਮ. ਨੂੰ ਮਿਲੇ ਤਾਂ ਉਸਨੇ ਇਸ ਪ੍ਰੋਗਰਾਮ ਨੂੰ ਨਾ ਹੋਣ ਦੇਣ ਦਾ ਹੁਕਮ ਦੇਣ ਦੇ ਨਾਲ ਹੀ ਸਮਾਨ ਵੀ ਬਾਹਰ ਕਢਵਾ ਦਿੱਤਾ। ਦੁਬਾਰਾ ਮਿਲਣ 'ਤੇ ਮੁੜ ਮਨਜ਼ੂਰੀ ਦੇ ਦਿੱਤੀ।

ਜਦੋਂ ਪ੍ਰੋਗਰਾਮ ਚੱਲ ਰਿਹਾ ਸੀ ਤਾਂ ਇਨ੍ਹਾਂ ਸੰਗਠਨਾਂ ਦੇ 30-35 ਵਿਅਕਤੀ ਬਜ਼ਾਰਾਂ ਵਿੱਚੋਂ ਦੀ ਜਲੂਸ ਕਢਦੇ ਹੋਏ ਪ੍ਰੋਗਰਾਮ ਵਾਲੀ ਥਾਂ 'ਤੇ ਗੇਟ ਅੱਗੇ ਆ ਕੇ 'ਹਰਿ ਹਰਿ ਮਹਾਂਦੇਵ' ਦੇ ਨਾਅਰੇ ਲਾਉਣ ਲੱਗ ਪਏ। ਉਨ੍ਹਾਂ ਦੀ ਕੋਸ਼ਿਸ਼ ਇਕੱਠ ਵਿੱਚ ਘੁਸਕੇ ਪ੍ਰੋਗਰਾਮ ਖਰਾਬ ਕਰਨ ਦੀ ਸੀ ਪਰ ਕਾਮਯਾਬ ਨਾ ਹੋਏ। ਫਿਰ ਵੀ ਪ੍ਰੋਗਰਾਮ 'ਚ ਵਿਘਨ ਪਾਉਣ 'ਤੇ ਅੜੇ ਰਹੇ ਤੇ ਉਦੋਂ ਵੀ ਹਰਿ ਹਰਿ ਮਹਾਂਦੇਵ ਦੇ ਨਾਅਰੇ ਲਾਉਂਦੇ ਰਹੇ ਜਦੋਂ ਮੰਚ ਤੋਂ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਨਾਟਕ "ਮੈਂ ਫਿਰ ਆਵਾਂਗਾ" ਪੇਸ਼ ਕੀਤਾ ਜਾ ਰਿਹਾ ਸੀ।

ਇਹ ਸਭ ਕੁੱਝ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ ਕਰਕੇ ਕੀਤਾ ਗਿਆ। ਪਰ ਸਵਾਲ ਤਾਂ ਇਹ ਹੈ ਕਿ ਅਜੇ ਪ੍ਰੋਗਰਾਮ ਹੋਇਆ ਹੀ ਨਹੀਂ ਸੀ, ਫਿਰ ਭਾਂਵਨਾਵਾਂ ਨੂੰ ਠੇਸ ਪਹੁੰਚਣ ਵਾਲਾ ਕੁਝ ਵੀ ਕਿਵੇਂ ਵਾਪਰ ਗਿਆ? ਇੱਥੇ ਇੱਕ ਦੰਦ-ਕਥਾ ਸੁਣੋ : ਦੋ ਵਿਅਕਤੀ ਆਪਸ 'ਚ ਕਾਫੀ ਦੇਰ ਬਾਅਦ ਮਿਲੇ। ਇਕ ਵਿਅਕਤੀ ਦੂਸਰੇ ਨੂੰ ਕਹਿਣ ਲੱਗਿਆ,"ਮੈਂ ਤਾਂ ਸੁਣਿਆ ਸੀ ਕਿ ਯਾਰ ਤੂੰ ਮਰ ਗਿਐਂ।" ਦੂਸਰੇ ਵਿਅਕਤੀ ਨੇ ਜਵਾਬ'ਚ ਕਿਹਾ,"ਨਹੀਂ ਤੂੰ ਗਲਤ ਸੁਣਿਆ ਹੋਣਾ, ਮੈਂ ਤਾਂ ਬਿਲਕੁਲ ਠੀਕ-ਠਾਂਕ ਹਾਂ।" ਇਸ 'ਤੇ ਪਹਿਲੇ ਵਿਅਕਤੀ ਨੇ ਕਿਹਾ,"ਜਦੋਂ ਮੈਂ ਸੁਣਿਆ ਹੈ ਕਿ ਤੂੰ ਮਰ ਗਿਐਂ, ਇਹ ਗਲਤ ਕਿਵੇਂ ਹੋ ਸਕਦੈ।" ਇਸ 'ਤੇ ਫਿਰ ਦੂਸਰੇ ਵਿਅਕਤੀ ਨੇ ਕਿਹਾ, "ਯਾਰ, ਮੈਂ ਤੇਰੇ ਸਾਹਮਣੇ ਖੜ੍ਹਾ ਹਾਂ ਤੈਨੂੰ ਯਕੀਨ ਕਿਉਂ ਨਹੀਂ ਆਉਂਦਾ।" ਪਰ ਪਹਿਲਾ ਵਿਅਕਤੀ ਆਪਣੀ ਜ਼ਿਦ 'ਤੇ ਅੜਿਆ ਰਿਹਾ। ਅੱਕ ਕੇ ਦੂਸਰਾ ਵਿਅਕਤੀ ਕਹਿਣ ਲੱਗਿਆ,"ਚੰਗਾ...ਤੇਰਾ ਸੁਣਿਆ ਸੱਚ ਹੈ, ਮੈਂ ਜੋ ਸਾਹਮਣੇ ਖੜਾ ਹਾਂ ਇਹ ਝੂਠ ਹੈ।" ਇਨ੍ਹਾਂ ਸੰਗਠਨਾਂ ਦੀ ਬਿਲਕੁਲ ਇਹੀ ਗੱਲ ਹੈ। ਕਹਿੰਦੇ "ਸੁਣਿਐ" ਕਿ ਤਰਕਸ਼ੀਲ ਹਿੰਦੂ ਦੇਵੀ-ਦੇਵਤਿਆਂ ਦੀ ਬੇਅਦਬੀ ਕਰਦੇ ਹਨ; ਇਸ ਲਈ ਅਸੀਂ ਪ੍ਰੋਗਰਾਮ ਨਹੀਂ ਹੋਣ ਦੇਣਾ।

ਦੂਸਰੀ ਗੱਲ ਲੋਕਾਂ ਦੀ ਹੀ ਲੈ ਲਵੋ। ਜਦੋਂ ਇਹ ਪ੍ਰੋਗਰਾਮ ਵਾਲੀ ਜਗ੍ਹਾ ਦੇ ਐਨ ਗੇਟ ਅੱਗੇ ਖੜ੍ਹੇ ਹਰਿ ਹਰਿ ਮਹਾਂਦੇਵ ਦੇ ਨਾਅਰੇ ਲਾ ਰਹੇ ਸਨ ਤਾਂ ਲੋਕ ਇਨ੍ਹਾਂ ਦੀ ਗੱਲ ਇੱਕ ਕੰਨ 'ਚ ਪਾ ਕੇ ਦੂਸਰੇ ਵਿੱਚੋਂ ਦੀ ਕੱਢਦੇ ਹੋਏ ਜਾ ਕੇ ਬੈਠਦੇ ਰਹੇ। ਪੰਜ ਹਜ਼ਾਰ ਦੇ ਕਰੀਬ ਲੋਕ ਪ੍ਰੋਗਰਾਮ ਨੂੰ ਅੰਤ ਤੱਕ ਅਰਾਮ ਨਾਲ ਦੇਖਦੇ ਤੇ ਸੁਣਦੇ ਰਹੇ।

ਤੀਸਰੀ ਗੱਲ ਇਹ ਕਿ ਇਹ ਸਾਰੇ ਪ੍ਰੋਗਰਾਮ ਵਿਚੋਂ ਇੱਕ ਵੀ ਅਜਿਹੀ ਸੰਕੇਤ-ਨੁਮਾ ਗੱਲ ਵੀ ਨਹੀਂ ਭਾਲ ਸਕੇ ਜਿਸ ਤੋਂ ਇਹ ਫਿਰਕੂ ਅੱਗ ਭੜਕਾ ਸਕਣ। ਇੱਥੇ ਇਹ ਜ਼ਿਕਰਯੋਗ ਹੈ ਕਿ ਇਸ ਪ੍ਰੋਗਰਾਮ ਵਿਚ ਹਜ਼ਾਰਾਂ ਦੀ ਗਿਣਤੀ ਵਿੱਚ ਹਿੰਦੂ ਫਿਰਕੇ ਦੇ ਲੋਕ ਵੀ ਸ਼ਾਮਲ ਸਨ। ਉਹ ਵੀ ਪ੍ਰੋਗਰਾਮ ਤੋਂ ਪੂਰੇ ਸੰਤੁਸ਼ਟ ਸਨ।

ਦਰਅਸਲ ਇਹ ਵਿਵਾਦ ਖੜ੍ਹਾ ਕਰਨ ਦੀ ਅਗਵਾਈ ਕਰਨ ਵਾਲੇ ਬਜਰੰਗ ਦਲ ਪੰਜਾਬ ਦੇ ਜਨਰਲ ਸਕੱਤਰ ਵਿਮਲ ਕੁਮਾਰ-ਜੀ ਨੇ ਤਪਾ-ਵਿਵਾਦ ਵੇਲੇ ਹੀ ਧਮਕੀ ਦਿੱਤੀ ਸੀ ਕਿ ਉਹ ਭਵਿੱਖ ਵਿਚ ਤਰਕਸ਼ੀਲ ਮੇਲੇ ਨਹੀਂ ਹੋਣ ਦੇਣਗੇ।[1] ਸਾਡੀ ਪੁਜੀਸ਼ਨ ਬੜੀ ਸਾਫ ਹੈ ਕਿ ਅਸੀਂ ਕਿਸੇ ਕਿਸਮ ਦੀ ਦੈਵੀ-ਸ਼ਕਤੀ ਦੀ ਹੋਂਦ ਨੂੰ ਪ੍ਰਵਾਨ ਨਹੀਂ ਕਰਦੇ ਅਤੇ ਜੇਕਰ ਕੋਈ ਦੈਵੀ-ਸ਼ਕਤੀ ਨੂੰ ਸਾਬਤ ਕਰ ਦੇਵੇ ਅਸੀਂ ਉਸਨੂੰ ਪੰਜ ਲੱਖ ਰੁਪਏ ਦਾ ਇਨਾਮ ਦੇਵਾਂਗੇ। ਹਾਂ, ਕਿਸੇ ਵੀ ਕਿਸਮ ਦੀ ਦੈਵੀ-ਸ਼ਕਤੀ ਵਿਚ ਵਿਸ਼ਵਾਸ਼ ਕਰਨਾ ਜਾਂ ਨਾ ਕਰਨਾ ਵਿਅਕਤੀ ਦਾ ਆਪਣਾ ਨਿੱਜੀ ਮਸਲਾ ਹੈ। **ਪਰ ਅਸੀਂ ਨਾ ਤਾਂ ਧਮਕੀ ਦੇਣ ਤੇ ਨਾ ਹੀ ਧਮਕੀ ਅੱਗੇ ਝੁਕਣ ਨੂੰ ਠੀਕ ਸਮਝਦੇ ਹਾਂ। ਆਪਣੇ ਵਿਚਾਰ ਬੇਝਿਜਕ, ਪਰ ਤੱਥਾਂ 'ਤੇ ਆਧਾਰਤ ਦਲੀਲ-ਪੂਰਵਕ ਪੇਸ਼ ਕਰਦੇ ਹਾਂ। ਸਾਡਾ ਅਸੂਲ ਹੈ: ਆਪਣੀ ਹੋਂਦ ਸਾਬਤ ਕਰਨ ਖਾਤਰ ਦੂਸਰੇ 'ਤੇ ਹਮਲੇ ਲਾਜ਼ਮੀ ਨਹੀਂ ਹੁੰਦੇ।**

## ਧਾਰਮਿਕ ਭਾਵਨਾਵਾਂ ਨੂੰ ਠੇਸ ਦੀ ਅਸਲੀਅਤ:

ਕੀ ਇਹ ਸਾਰਾ ਕੁੱਝ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ ਕਰਕੇ ਕੀਤਾ ਜਾਂਦਾ ਹੈ, ਇਹ ਦੇਖਣ ਲਈ ਇਨ੍ਹਾਂ ਸੰਗਠਨਾਂ ਦੀਆਂ ਕੁੱਝ ਕੁ ਹੀ ਸਰਗਰਮੀਆਂ 'ਤੇ ਝਾਤ ਪਾਉਂਦੇ ਹਾਂ।

ਸਭ ਨੂੰ ਪਤਾ ਹੈ ਕਿ ਮਹਾਤਮਾ ਗਾਂਧੀ ਹਿੰਦੂ ਧਰਮ ਦਾ ਪੱਕਾ ਅਨੁਆਈ ਸੀ। ਫਿਰ ਇਹ ਮਹਾਤਮਾ ਗਾਂਧੀ ਦੇ ਕਤਲ 'ਚ ਸਜ਼ਾ ਭੁਗਤ ਚੁੱਕੇ ਰਾਮ ਗੋਪਾਲ ਗੌਡਸੇ (ਨੱਥੂ ਰਾਮ ਗੌਡਸੇ ਦੇ ਭਰਾ) ਦੀ ਯਾਦ 'ਚ ਸ਼ਰਧਾਂਜਲੀ ਸਮਾਗਮ ਕਿਉਂ ਕਰਦੇ ਹਨ?[2] ਲਾਲਾ ਲਾਜਪਤ ਰਾਏ ਦਾ ਨਾਮ ਸਭ ਨੇ ਸੁਣਿਆ ਹੋਇਆ ਹੈ। ਇਹ ਵੀ ਸਭ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਪੱਕਾ ਆਰੀਆ ਸਮਾਜੀ ਸੀ। ਭਗਤ ਸਿੰਘ ਨਾਸਤਿਕ ਵਿਚਾਰਧਾਰਾ ਦਾ ਧਾਰਨੀ ਸੀ। ਸਾਈਮਨ ਕਮਿਸ਼ਨ ਦਾ ਵਿਰੋਧ ਕਰਨ ਵੇਲੇ ਲਾਲਾ ਲਾਜਪਤ ਰਾਏ ਨੂੰ ਅੰਗਰੇਜ਼ੀ ਹਕੂਮਤ ਨੇ ਡਾਂਗਾਂ ਨਾਲ ਜ਼ਖਮੀ ਕਰ ਦਿੱਤਾ ਸੀ। ਇਨ੍ਹਾਂ ਜ਼ਖਮਾਂ ਕਰਕੇ ਉਹਨਾਂ ਦੀ ਮੌਤ ਹੋ ਗਈ। ਹੁਣ ਜੇਕਰ ਭਗਤ ਸਿੰਘ ਹੋਰੀਂ ਵਿਚਾਰਧਾਰਕ ਵਿਰੋਧ ਨੂੰ ਹੀ ਮੁੱਖ ਰੱਖਦੇ ਤਾਂ ਉਨ੍ਹਾਂ ਦਾ ਲਾਲਾ ਲਾਜਪਤ ਰਾਏ ਦੀ ਮੌਤ ਨਾਲ ਕੋਈ ਲਾਗਾ-ਦੇਗਾ ਨਹੀਂ ਸੀ ਬਣਦਾ। ਪਰ ਉਨ੍ਹਾਂ ਨੇ ਇਹ ਵਿਰੋਧ ਪਾਸੇ ਰੱਖਦਿਆਂ ਪੱਕੇ ਆਰੀਆ ਸਮਾਜੀ ਆਗੂ ਨੂੰ ਵਿਦੇਸ਼ੀ ਸ਼ਾਸ਼ਕਾਂ ਵੱਲੋਂ ਮਾਰਨ ਨੂੰ ਕੌਮੀ ਅਪਮਾਨ ਸਮਝਿਆ। ਲਾਠੀਚਾਰਜ ਕਰਨ ਵਾਲੇ ਅੰਗਰੇਜ਼ ਅਫਸਰ, ਸਕਾਟ ਨੂੰ ਖਤਮ ਕਰਕੇ ਬਦਲਾ ਲੈਣ ਨੂੰ ਆਪਣਾ ਫਰਜ਼ ਸਮਝਿਆ ਭਾਵੇਂ ਭੁਲੇਖੇ ਵਿੱਚ ਉਨ੍ਹਾਂ ਤੋਂ ਸਾਂਡਰਸ ਹੀ ਮਾਰਿਆ ਗਿਆ। ਫਿਰ ਭਗਤ ਸਿੰਘ, ਰਾਜ ਗੁਰੂ ਤੇ ਸੁਖਦੇਵ ਆਦਿ ਦੇ ਪ੍ਰੋਗਰਾਮਾਂ ਨਾਲ ਇਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਕਿਵੇਂ ਪਹੁੰਚਦੀ ਹੈ?

ਇਸ ਦੇ ਨਾਲ ਜੁੜਵੀਂ ਇੱਕ ਗੱਲ ਹੋਰ। ਇਹ ਹਿੰਦੂਵਾਦੀ ਸੰਗਠਨ ਅਕਸਰ ਹੀ ਭਾਰਤੀ ਸੰਸਕ੍ਰਿਤੀ ਨੂੰ ਉਚਿਆਉਣ ਦੀ ਗੱਲ ਬੜੇ ਜ਼ੋਰ-ਸ਼ੋਰ ਨਾਲ ਕਰਦੇ ਰਹਿੰਦੇ ਹਨ। ਬਿਨਾਂ-ਸ਼ੱਕ ਭਾਰਤ ਗੁਲਾਮ ਰਿਹਾ ਹੈ, ਪਰ ਵੱਖੋ-ਵੱਖਰੇ ਰੂਪਾਂ ਅਤੇ ਪੱਧਰਾਂ 'ਤੇ ਜਦੋਜਹਿਦ ਵੀ ਤਾਂ ਕਰਦਾ ਰਿਹਾ ਹੈ। ਕੀ ਭਾਰਤੀ ਸੰਸਕ੍ਰਿਤੀ ਵਿੱਚ ਭਾਰਤ ਦੇ ਗੁਲਾਮੀ ਅੱਗੇ ਝੁਕਣ ਜਾਂ ਇਸ ਖਿਲਾਫ ਲੜਨ ਵਾਲੇ ਪੱਖ ਨੂੰ ਉਭਾਰਿਆ ਜਾਣਾ ਚਾਹੀਦਾ ਹੈ? ਅਸੀਂ ਸਮਝਦੇ ਹਾਂ ਕਿ ਜਦੋ ਜਹਿਦ ਵਾਲੇ ਪੱਖ ਨੂੰ ਉਚਿਆਇਆ ਅਤੇ ਉਭਾਰਿਆ ਜਾਣਾ ਚਾਹੀਦਾ ਹੈ ਤਾਂ ਕਿ ਵਰਤਮਾਨ ਪੀੜ੍ਹੀ ਵੀ ਅਤੇ ਆਉਣ ਵਾਲੀ ਪੀੜ੍ਹੀ ਵੀ ਹਰ ਕਿਸਮ ਦੀਆਂ ਬੁਰਿਆਈਆਂ ਨੂੰ ਦੂਰ ਕਰਨ ਲਈ ਜਦੋਜਹਿਦ ਦੇ ਰਾਹ ਪਵੇ। ਜਦੋ ਜਹਿਦ ਦੇ ਸਭ ਤੋਂ ਵੱਡੇ ਪ੍ਰਤੀਕ ਹਮੇਸ਼ਾਂ ਹੀ ਸ਼ਹੀਦ ਹੋਇਆ ਕਰਦੇ ਹਨ ਨਾ ਕਿ ਗੁਲਾਮ-ਮਾਲਕਾਂ ਦੇ ਸੰਵਿਧਾਨ ਨੂੰ ਮੰਨਣ ਦੀਆਂ ਸਹੁੰਆਂ ਖਾਣ ਵਾਲੇ। ਪਰ ਇਹ ਸੰਗਠਨ ਕੀ ਕਰਦੇ ਹਨ? ਇਨ੍ਹਾਂ ਸੰਗਠਨਾਂ ਦੀ ਸਿਆਸੀ ਸ਼ਾਖਾ, ਭਾਜਪਾ ਜਦੋਂ ਕੇਂਦਰ ਵਿੱਚ ਰਾਜ-ਸੱਤਾ'ਤੇ ਕਾਬਜ਼ ਸੀ ਉਦੋਂ ਪਾਰਲੀਮੈਂਟ ਭਵਨ ਵਿੱਚ ਵੀਰ ਸਾਵਰਕਾਰ ਦੀ ਫੋਟੋ ਲਾਈ ਗਈ। ਇਹ ਉਹ ਵੀਰ (ਬਹਾਦਰ) ਹੈ ਜਿਸਨੇ ਅੰਗਰੇਜ਼ਾਂ ਤੋਂ ਮੁਆਫੀ ਮੰਗਦਿਆਂ ਉਨ੍ਹਾਂ ਦੇ ਸੰਵਿਧਾਨ ਨੂੰ ਮੰਨਣ ਬਾਰੇ ਇਉਂ ਲਿਖਿਆ ਸੀ:"...ਮੈਂ ਪਿਛਲੇ ਦਿਨਾਂ ਵਿੱਚ ਹਿੰਸਾ ਵਾਲੇ ਤਰੀਕਿਆਂ ਤੇ ਚੱਲਣ ਵਾਲੇ ਰਾਹ ਨੂੰ ਤਹਿ-ਦਿਲੋਂ ਘ੍ਰਿਣਾ ਕਰਦਾ ਹਾਂ ਤੇ ਮੈਂ ਆਪਣਾ ਫਰਜ਼ ਸਮਝਦਾ ਹਾਂ ਕਿ ਮੈਂ ਪੂਰੇ ਜ਼ੋਰ-ਸ਼ੋਰ ਨਾਲ ਸੰਵਿਧਾਨ ਤੇ ਕਾਨੂੰਨ (ਅੰਗਰੇਜ਼ਾਂ ਦਾ-ਲੇਖਕ) ਅਨੁਸਾਰ ਚੱਲਾਂ।"[3] ਅੰਗਰੇਜ਼ਾਂ ਦੇ ਸੰਵਿਧਾਨ ਨੂੰ ਮੰਨਣ ਦਾ ਮਤਲਬ ਗੁਲਾਮ ਰਹਿਣ ਤੋਂ ਸਿਵਾਏ ਹੋਰ ਕੁੱਝ ਨਹੀਂ ਬਣਦਾ। ਫਿਰ ਅਜਿਹੇ 'ਵੀਰਾਂ' ਦੀ ਫੋਟੋ ਪਾਰਲੀਮੈਂਟ ਭਵਨ 'ਚ ਸਜਾਉਣ ਨਾਲ ਕਿਵੇਂ ਧਾਰਮਿਕ ਭਾਵਨਾਵਾਂ ਦੀ ਪੂਰਤੀ ਹੁੰਦੀ ਹੈ ਅਤੇ ਜਾਨਾਂ ਵਾਰਨ ਵਾਲੇ ਸ਼ਹੀਦਾਂ ਦੇ ਪ੍ਰੋਗਰਾਮਾਂ ਨਾਲ ਕਿਵੇਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਦੀ ਹੈ?

ਈਸਾਈ ਮਿਸ਼ਨਰੀ ਧਰਮ ਦਾ ਪ੍ਰਚਾਰ ਕਰਦੇ ਸਮੇਂ ਇਨ੍ਹਾਂ ਦੇ ਦੇਵੀ- ਦੇਵਤਿਆਂ ਨੂੰ ਕਿਵੇਂ ਠੇਸ ਪਹੁੰਚਾਉਂਦੇ ਹਨ? ਇਹਨਾਂ ਨੇ ਅੱਜ ਤੱਕ ਪਹਿਲਾਂ ਜ਼ਿਕਰ ਕੀਤੇ "ਸੁਣਿਐ" ਵਾਲੇ ਤਰਕ ਤੋਂ ਬਿਨਾਂ ਇੱਕ ਵੀ ਠੋਸ ਸਬੂਤ ਪੇਸ਼ ਨਹੀਂ ਕੀਤਾ। ਫਿਰ ਵੀ ਇਨ੍ਹਾਂ ਹਿੰਦੂਵਾਦੀ ਸੰਗਠਨਾਂ ਵੱਲੋਂ ਉਨ੍ਹਾਂ ਨੂੰ ਆਪਣੇ ਹੀ ਘਰਾਂ ਵਿਚ ਸਮਾਗਮ ਕਰਦਿਆਂ ਨੂੰ ਰੋਕਣ ਤੱਕ ਦੀਆਂ ਖਬਰਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਉਨ੍ਹਾਂ ਦੇ ਬੱਚਿਆਂ ਤੱਕ ਨੂੰ ਜਲਾਇਆ ਜਾ ਚੁੱਕਾ ਹੈ। ਇਹਨਾਂ ਸੰਗਠਨਾਂ 'ਚੋਂ ਦੋ- ਵਿਸ਼ਵ ਹਿੰਦੂ ਪ੍ਰੀਸ਼ਦ ਅਤੇ ਬਜਰੰਗ ਦਲ- ਦੀ ਹੋਈ ਮੀਟਿੰਗ ਵਿਚ ਬਜਰੰਗ ਦਲ ਨੂੰ ਈਸਾਈਆਂ ਵੱਲੋਂ ਧਰਮ ਪ੍ਰੀਵਰਤਨ ਦੀ ਮੁਹਿੰਮ ਨੂੰ ਰੋਕਣ ਦੇ ਖੁੱਲ੍ਹੇ ਅਧਿਕਾਰ ਦਿੱਤੇ ਜਾ ਚੁੱਕੇ ਹਨ।[4]

ਇਸ ਤੋਂ ਇਲਾਵਾ ਹਿੰਦੂਵਾਦੀ ਨੇਤਾਵਾਂ ਵੱਲੋਂ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਅੰਗ ਹੋਣ ਦੇ ਐਲਾਨ ਵੀ ਕੀਤੇ ਜਾ ਰਹੇ ਹਨ। ਜਦੋਂ ਕਿ ਹਿੰਦੂ ਧਰਮ ਅਵਤਾਰਾਂ ਨੂੰ ਮੰਨਦਾ ਹੈ ਸਿੱਖ ਧਰਮ ਅਵਤਾਰ ਦੀ ਧਾਰਨਾ ਦੇ ਨਾਲ ਨਾਲ ਇਨ੍ਹਾਂ ਦੇ ਕਰਮ-ਕਾਂਡਾਂ (ਮੂਰਤੀ ਪੂਜਾ) ਅਤੇ ਹੋਰ ਰਹਿਤ-ਮਰਿਯਾਦਾਵਾਂ ਦੇ ਬਿਲਕੁਲ ਉਲਟ ਹੈ। ਸਿੱਖਾਂ ਵੱਲੋਂ ਕੁੱਝ ਵੀ ਨਾ ਬੋਲਣ 'ਤੇ ਵੀ ਦਿਵਯਾ ਜਯੋਤੀ ਦੀਆਂ ਬੀਬੀਆਂ ਵੱਲੋਂ ਸਿੱਖਾਂ ਦੇ ਦਿਮਾਗ ਵਿੱਚੋਂ ਵਹਿਗੁਰੂ ਜੀ ਕੀ ਫਤਿਹ ਕੱਢਣ ਦਾ ਸ਼ਰੇਆਮ ਐਲਾਨ ਕੀਤਾ ਜਾ ਚੁੱਕਿਆ ਹੈ। ਸਿੱਖ ਧਰਮ 'ਚ ਫੁੱਟ ਪਾਉਣ ਲਈ ਰਾਸ਼ਟਰੀਆ ਸਿੱਖ ਸੰਗਤ ਵਰਗੀਆਂ ਜਥੇਬੰਦੀਆਂ ਬਣਾਈਆਂ ਜਾ ਚੁੱਕੀਆਂ ਹਨ। ਇਹ ਦਖਲ-ਅੰਦਾਜ਼ੀ ਕਿਹੜੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ ਦੇ ਪ੍ਰਤੀ ਕੀਤਾ ਰੋਸ ਹੈ?

ਅੱਜ-ਕੱਲ ਐਲ.ਕੇ.ਅਡਵਾਨੀ ਅਤੇ ਭਾਜਪਾ ਪ੍ਰਧਾਨ ਰਾਜਨਾਥ ਸਿੰਘ ਵੱਲੋਂ ਕੇਂਦਰ ਸਰਕਾਰ ਦੀ "ਘੱਟ ਗਿਣਤੀਆਂ ਨੂੰ ਖੁਸ਼ ਰੱਖਣ" ਦੀ ਨੀਤੀ ਦੇ ਵਿਰੋਧ ਵਿੱਚ ਰੱਥ ਯਾਤਰਾਵਾਂ ਸ਼ੁਰੂ ਹਨ। ਘੱਟ-ਗਿਣਤੀਆਂ ਨੂੰ ਖੁਸ਼ ਕਰਨ ਨਾਲ ਇਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਕਿਵੇਂ ਪਹੁੰਚਦੀ ਹੈ? ਘੱਟ-ਗਿਣਤੀਆਂ ਤੋਂ ਭਾਵ ਸਪਸ਼ਟ ਤੌਰ 'ਤੇ ਧਾਰਮਿਕ ਘੱਟ ਗਿਣਤੀਆਂ ਤੋਂ ਹੀ ਹੈ। ਇਹੀ ਨਹੀਂ ਇਸੇ ਰੱਥ ਯਾਤਰਾ ਨੂੰ ਸ਼ੁਰੂ ਕਰਦਿਆਂ ਅਡਵਾਨੀ ਨੇ ਆਪਣੇ ਬਿਆਨ ਰਾਹੀਂ ਮੁਸਲਿਮ ਭਾਈਚਾਰੇ ਨੂੰ ਅਯੁੱਧਿਆ ਵਿੱਚ ਰਾਮ ਮੰਦਿਰ ਮੁੱਦੇ 'ਤੇ ਰਜ਼ਾਮੰਦ ਹੁੰਦਿਆਂ ਸਹਾਇਤਾ ਕਰਨ ਦੀ ਅਪੀਲ ਕਰ ਦਿੱਤੀ। ਪਰ ਵਿ.ਹ.ਪ., ਅਡਵਾਨੀ 'ਤੇ ਵੀ ਨਰਾਜ਼ ਹੋ ਗਈ ਹਾਲਾਂ ਕਿ ਉਸਨੇ ਮੰਦਿਰ ਬਣਾਉਣ ਤੋਂ ਪਿੱਛੇ ਹਟਣ ਦੀ ਗੱਲ ਨਹੀਂ ਕੀਤੀ। ਮਤਲਬ ਇਹ ਕਿ ਮੁਸਲਿਮ ਭਾਈਚਾਰੇ ਦਾ ਨਾਂ ਹੀ ਕਿਉਂ ਲਿਆ। ਘੱਟ ਗਿਣਤੀਆਂ ਨਾਲ ਇਹ ਸਿਰੇ ਦੀ ਨਫਰਤ ਭਲਾਂ ਕਿਹੜੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਜੋਂ ਕੀਤੀ ਜਾ ਰਹੀ ਹੈ?

ਹੈ ਤਾਂ ਬਹੁਤ ਕੁੱਝ ਪਰ ਲੇਖ 'ਚ ਸਮੋਣਾ ਮੁਸ਼ਕਿਲ ਹੈ। ਪਰ ਇੰਨੇ ਨਾਲ ਹੀ ਇਹ ਸਾਫ ਹੋ ਜਾਂਦਾ ਹੈ ਕਿ ਸ਼ਹੀਦਾਂ ਦੇ ਪ੍ਰੋਗਰਾਮ 'ਚ ਤਾਂ ਵਿਘਨ ਪਾਉਣਾ ਇਸਦੇ ਉਲਟ ਅੰਗਰੇਜ਼ਾਂ ਤੋਂ ਮੁਆਫੀ ਮੰਗਣ ਵਾਲੇ 'ਵੀਰ' ਦੀ ਫੋਟੋ ਪਾਰਲੀਮੈਂਟ 'ਚ ਸਜਾਉਣੀ, ਮਹਾਤਮਾ ਗਾਂਧੀ ਦੇ ਕਾਤਲਾਂ ਦੇ ਸ਼ਰਧਾਂਜਲੀ ਸਮਾਰੋਹ ਕਰਨੇ, ਈਸਾਈ ਮਿਸ਼ਨਰੀਆਂ 'ਤੇ ਹਮਲੇ ਕਰਕੇ ਉਨ੍ਹਾਂ ਨੂੰ ਧਰਮ-ਪ੍ਰਚਾਰ ਤੋਂ ਰੋਕਣਾ, ਸਿੱਖ ਧਰਮ ਨੂੰ ਹਿੰਦੂ ਧਰਮ ਦਾ ਅੰਗ ਕਹਿਣਾ, ਸਿੱਖਾਂ'ਚ ਫੁੱਟ ਪਾਉਣ ਦੇ ਮੰਤਵ ਲਈ ਰਾਸ਼ਟਰੀਆ ਸਿੱਖ ਸੰਗਤ ਵਰਗੀਆਂ ਜਥੇਬੰਦੀਆਂ ਖੜੀਆਂ ਕਰਨੀਆਂ, ਗੋਧਰਾ ਦੁਰਘਟਨਾ* ਦਾ ਬਹਾਨਾ ਬਣਾ ਕੇ ਮੁਸਲਿਮਾਂ ਦੀ ਨਸਲਕੁਸ਼ੀ ਕਰਨੀ, ਤਰਕਸ਼ੀਲਾਂ ਦੇ ਪ੍ਰੋਗਰਾਮ ਰੋਕਣ ਦੇ ਯਤਨ ਕਰਨੇ, ਹੋਰ ਅਗਾਂਹਵਧੂਆਂ ਤੇ ਕਮਿਊਨਿਸਟਾਂ ਨੂੰ ਹਰ ਪੱਖੋਂ ਖਤਮ ਕਰਨ ਵੱਲ ਤੁਰਨਾ, ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ ਵਜੋਂ ਨਹੀਂ ਹੈ। ਅਸਲੀ ਮਕਸਦ ਕੀ ਹੈ, ਇਹ ਅੰਤ'ਚ ਵਿਚਾਰਾਂਗੇ।

## ਭਾਵਨਾਵਾਂ ਬਾਰੇ ਧਾਰਮਿਕ ਨਜ਼ਰੀਆ ਅਤੇ ਅਮਲ:

ਕੀ ਧਰਮ, ਅਮਲੀ ਤੌਰ 'ਤੇ ਇੱਕ-ਦੂਸਰੇ ਧਰਮ ਦੀਆਂ ਭਾਵਨਾਵਾਂ ਦਾ ਖਿਆਲ ਰੱਖਦੇ ਹਨ?

ਕੁੱਝ ਮਿਸਾਲਾਂ ਲਵੋ। ਗਊ ਨੂੰ ਮਾਰਨਾ ਅੱਜ ਦੇ ਹਿੰਦੂ ਧਰਮ ਅਨੁਸਾਰ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਹੈ ਪਰ ਇਸਲਾਮ ਧਰਮ ਨੂੰ ਮੰਨਣ ਵਾਲੇ ਲੋਕ ਗਊ ਦਾ ਮਾਸ ਖਾਂਦੇ ਹਨ। ਸੂਰ ਨੂੰ ਮਾਰਨ 'ਤੇ ਇਸਲਾਮ ਧਰਮ ਵਾਲਿਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਦੀ ਹੈ ਪਰ ਈਸਾਈ ਧਰਮ ਵਾਲੇ ਅਤੇ ਸਾਡੇ ਦੇਸ਼ ਅੰਦਰ ਵੀ ਤਕਰੀਬਨ ਹਰ ਸ਼ਹਿਰ ਵਿੱਚ ਸੂਰ ਦੇ ਮੀਟ ਦੀਆਂ ਦੁਕਾਨਾਂ ਹਨ। ਸਿੱਖ ਧਰਮ ਵਾਲੇ ਝਟਕਾਇਆ ਮੀਟ ਖਾਂਦੇ ਹਨ ਜੋ ਇਸਲਾਮ ਧਰਮ ਅਨੁਸਾਰ ਮਨ੍ਹਾਂ ਹੈ ਅਤੇ ਇਸਲਾਮ ਧਰਮ ਵਾਲੇ ਹਲਾਲ ਮੀਟ (ਜਾਨਵਰ ਨੂੰ ਹੌਲੀ ਹੌਲੀ ਕਲਮਾਂ ਪੜਦਿਆਂ ਮਾਰਨਾ) ਖਾਂਦੇ ਹਨ ਜੋ ਸਿੱਖ ਧਰਮ ਵਾਲਿਆਂ ਲਈ ਮਨ੍ਹਾਂ ਹੈ।

ਹੋਰ ਲਵੋ, ਹਿੰਦੂ ਜਨੇਊ ਪਹਿਨਦਾ ਹੈ ਪਰ ਸ੍ਰੀ ਗੁਰੂ ਨਾਨਕ ਦੇਵ ਨੇ ਇਸਦੀ ਖੁੱਲ੍ਹ ਕੇ ਨਿੰਦਿਆ ਕੀਤੀ ਹੈ। ਮੱਸੇ ਰੰਘੜ ਨੇ, ਜੋ ਇਸਲਾਮ ਧਰਮ ਨੂੰ ਮੰਨਦਾ ਸੀ, ਸਿੱਖਾਂ ਦੇ ਪਵਿੱਤਰ ਅਸਥਾਨ ਅੰਮ੍ਰਿਤਸਰ ਦੇ ਸਰੋਵਰ ਨੂੰ ਭਰਵਾਕੇ ਉੱਥੇ ਔਰਤਾਂ ਦਾ ਨਾਚ ਨਚਾਇਆ। ਇਹ ਸਾਰਾ ਕੁੱਝ ਕਰਕੇ ਉਸਨੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ। ਸਿੱਖਾਂ ਦੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਦਾ ਕਹਿਣਾ ਸੀ ਕਿ ਉਹ ਮੂਰਤੀਆਂ ਅਤੇ ਬੁੱਤਾਂ ਨੂੰ ਤੋੜਨ ਵਾਲਾ ਹੈ। ਇਹ ਹਿੰਦੂ ਧਰਮ ਅਨੁਸਾਰ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਹੀ ਬਣਦਾ ਹੈ। ਔਰੰਗਜ਼ੇਬ ਨੇ ਜਨੇਊ ਲਹਾਕੇ ਹਿੰਦੂਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ। ਸਾਡੇ ਦੇਸ਼ ਅੰਦਰ ਇਨ੍ਹਾਂ ਹਿੰਦੂਵਾਦੀ ਸੰਗਠਨਾਂ ਨੇ ਹੀ ਬਾਬਰੀ ਮਸਜਿਦ ਢਾਹ ਕੇ ਇਸਲਾਮ ਧਰਮ ਵਾਲਿਆਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਈ। ਇਸ ਤਰ੍ਹਾਂ ਇਸ ਲੜੀ ਨੂੰ ਜਿੰਨਾ ਮਰਜ਼ੀ ਵਧਾਈ ਜਾਵੋ ਇਹ ਲੰਬੀ ਹੀ ਲੰਬੀ ਹੁੰਦੀ ਚਲੀ ਜਾਵੇਗੀ।

ਮੁਕਦੀ ਗੱਲ ਕਿ ਭਾਵਨਾਵਾਂ ਸਬੰਧੀ ਕਿਉਂਕਿ ਧਾਰਮਿਕ ਨਜ਼ਰੀਆ ਇਸ ਨੂੰ ਸਿਰਫ ਧਾਰਮਿਕ ਦਾਇਰੇ (ਇਸਤੋਂ ਵੀ ਵਧਕੇ ਸਿਰਫ ਆਪੋ-ਆਪਣੇ ਧਰਮ ਦੇ ਦਾਇਰੇ) ਤੱਕ ਸੀਮਤ ਕਰਕੇ ਦੂਸਰੇ ਮਨੁੱਖਾਂ (ਸਮੇਤ ਦੂਸਰੇ ਧਰਮ ਦੇ) ਦੀਆਂ ਭਾਵਨਾਵਾਂ ਦਾ ਖਿਆਲ ਨਾ ਰੱਖਣ ਅਤੇ ਆਪਣੇ 'ਤੇ ਕਿਸੇ ਵੀ ਕਿਸਮ ਦਾ ਕਿੰਤੂ-ਪ੍ਰੰਤੂ ਕਰਨ ਦਾ ਮਨੁੱਖ ਦਾ ਜਮਾਂਦਰੂ ਹੱਕ ਖੋਹਣ ਤੱਕ ਚਲਿਆ ਜਾਂਦਾ ਹੈ। ਕੋਈ ਵੀ ਧਰਮ, ਦੂਸਰੇ ਦੀਆਂ ਭਾਵਨਾਵਾਂ ਅਮਲ ਵਿੱਚ ਕੋਈ ਖ਼ਿਆਲ ਨਹੀਂ ਰੱਖਦਾ। ਕਿਉਂਕਿ ਧਰਮ ਦਾ ਭਾਵਨਾਵਾਂ ਪ੍ਰਤੀ ਨਜ਼ਰੀਆ ਠੀਕ ਨਹੀਂ ਹੈ ਅਤੇ ਜੋ ਨਜ਼ਰੀਆ ਠੀਕ ਨਹੀਂ ਹੁੰਦਾ ਉਹ ਲਾਗੂ ਹੁੰਦਾ ਹੀ ਨਹੀਂ।

**ਭਾਵਨਾਵਾਂ ਬਾਰੇ ਸਹੀ ਨਜ਼ਰੀਆ:**

ਹਰ ਮਨੁੱਖ ਦੀਆਂ ਆਪਣੀਆਂ ਭਾਵਨਾਵਾਂ ਹੁੰਦੀਆਂ ਹਨ। ਹਰ ਮਾਂ-ਬਾਪ ਵਿਚ ਆਪਣੀ ਔਲਾਦ ਨਾਲ ਲਾਡ-ਪਿਆਰ ਕਰਨ ਅਤੇ ਬੱਚਿਆਂ ਵਿਚ ਆਪਣੇ ਮਾਂ-ਬਾਪ ਪ੍ਰਤੀ ਪਿਆਰ ਕਰਨ ਦੀ ਭਾਵਨਾ ਹੁੰਦੀ ਹੈ; ਮਰਦ-ਔਰਤ ਦਰਮਿਆਨ ਪ੍ਰੇਮ ਦੀ ਭਾਵਨਾ ਹੁੰਦੀ ਹੈ। ਮਨੁੱਖ ਵਿਚ ਹੱਸਣ ਜਾਂ ਰੋਣ ਦੀ ਭਾਵਨਾ ਹੁੰਦੀ ਹੈ; ਮਨੁੱਖ ਅੰਦਰ ਸਮੂਹ ਵਿਚ ਰਹਿਣ ਦੀ ਭਾਵਨਾ ਹੁੰਦੀ ਹੈ ਬਿਲਕੁਲ ਉਵੇਂ ਜਿਵੇਂ ਖਿਡਾਰੀਆਂ ਵਿਚ ਟੀਮ ਦੀ ਭਾਵਨਾ ਹੁੰਦੀ ਹੈ। ਗੱਦਾਰਾਂ ਪ੍ਰਤੀ ਨਫਰਤ ਦੀ ਅਤੇ ਆਪਣੇ ਦੇਸ਼-ਕੌਮ ਉੱਤੇ ਜਾਨਾਂ ਵਾਰਨ ਵਾਲੇ ਸ਼ਹੀਦਾਂ ਪ੍ਰਤੀ ਸਤਿਕਾਰ ਦੀ ਭਾਵਨਾ ਹੁੰਦੀ ਹੈ। ਇਸੇ ਤਰ੍ਹਾਂ ਹੀ ਹੋਰ ਵੀ ਮਿਸਾਲਾਂ ਲੈ ਸਕਦੇ ਹੋ। ਕੀ ਕੋਈ ਇਹ ਸਾਬਤ ਕਰ ਸਕਦਾ ਹੈ ਕਿ ਇਹ ਭਾਵਨਾਵਾਂ ਕਿਸੇ ਵਿਸ਼ੇਸ਼ ਧਰਮ ਵਾਲੇ ਮਨੁੱਖਾਂ ਵਿੱਚ ਹੀ ਹੁੰਦੀਆਂ ਹਨ? ਨਹੀਂ, ਇਹ ਭਾਵਨਾਵਾਂ ਦੁਨੀਆਂ ਦੇ ਸਭ ਮਨੁੱਖਾਂ ਵਿਚ ਇਕੋ ਤਰ੍ਹਾਂ ਨਾਲ ਹੁੰਦੀਆਂ ਹਨ, ਉਹ ਚਾਹੇ ਕਿਸੇ ਦੇਸ਼, ਕੌਮ, ਨਸਲ, ਜਾਤੀ, ਰੰਗ, ਲਿੰਗ, ਨਾਲ ਸਬੰਧ ਰੱਖਦਾ ਹੋਵੇ। ਇਹ ਧਰਮ ਦੀ ਉੱਪਜ ਨਹੀਂ ਅਤੇ ਧਾਰਮਿਕ ਭਿੰਨ-ਭੇਦ ਤੋਂ ਉੱਪਰ ਹਨ।

ਹੋਰ ਅੱਗੇ ਚੱਲੋ: ਮਨੁੱਖ ਮੁੱਢ-ਕਦੀਮ ਵਿਚ ਧਰਮੀ ਨਹੀਂ ਸੀ। ਕੀ ਉਦੋਂ ਉਸ ਦੀਆਂ ਕੋਈ ਭਾਵਨਾਵਾਂ ਨਹੀਂ ਹੁੰਦੀਆਂ ਸਨ? ਇਹ ਹੀ ਨਹੀਂ ਬਲਕਿ ਜਿਹੜੇ ਵੀ ਧਰਮ ਹੋਂਦ 'ਚ ਆਏ ਹਨ, ਉਨ੍ਹਾਂ ਚੋਂ ਬਹੁ-ਗਿਣਤੀ ਧਰਮਾਂ ਦੀਆਂ ਬਕਾਇਦਾ ਇੱਕ ਇਤਿਹਾਸਕ ਦੌਰ ਦਾ ਸਮਾਂ ਤੇ ਸਥਾਨ ਦਾ ਨਿਰਣਾ ਤੈਅ ਹੈ। ਕੀ ਉਸ ਇਤਿਹਾਸਕ ਸਮੇਂ ਤੋਂ ਪਹਿਲਾਂ ਉਨ੍ਹਾਂ ਦੇ ਵੱਡ-ਵਡੇਰੇ ਮਨੁੱਖਾਂ ਦੀਆਂ ਕੋਈ ਭਾਵਨਾਵਾਂ ਨਹੀਂ ਸਨ? ਬਿਲਕੁਲ ਸਨ। ਇਹ ਹੀ ਨਹੀਂ, ਬਲਕਿ ਅੱਜ ਵੀ ਕੀ ਕਿਸੇ ਇੱਕੋ ਧਰਮ ਦੇ ਧਾਰਮਿਕ ਮਨੁੱਖਾਂ ਦੀਆਂ ਭਾਵਨਾਵਾਂ ਹਨ ਅਤੇ ਦੂਸਰੇ ਧਰਮ ਦੇ ਧਾਰਮਿਕ ਮਨੁੱਖਾਂ ਦੀਆਂ ਕੋਈ ਭਾਵਨਾਵਾਂ ਨਹੀਂ ਹਨ? ਹੁੰਦੀਆਂ ਹਨ। ਸਿੱਟਾ ਇਹ ਕਿ ਭਾਵਨਾਵਾਂ ਹਰ ਮਨੁੱਖ ਦੀਆਂ ਹੁੰਦੀਆਂ ਹਨ ਚਾਹੇ ਉਹ ਕਿਸੇ ਧਰਮ ਨਾਲ ਸਬੰਧਤ ਹੋਵੇ ਚਾਹੇ ਗੈਰ-ਧਾਰਮਿਕ ਹੋਵੇ।

**2.ਭਾਵਨਾਵਾਂ ਦੇ ਅਮਲ 'ਚ ਖ਼ਿਆਲ ਰੱਖਣ ਬਾਰੇ:**

ਇਸ ਬਾਰੇ ਪਹਿਲਾਂ ਹੋਰ ਗੱਲ ਕਰ ਲੈਣੀ ਠੀਕ ਰਹੇਗੀ। ਆਮ ਹੀ ਇੱਕ ਨੀਤੀ-ਵਚਨ ਹੈ ਕਿ "ਸਦਾ ਸੱਚ" ਬੋਲੋ। ਮੰਨ ਲਵੋ ਕੋਈ ਬਦਮਾਸ਼ ਕਿਸੇ ਲੜਕੀ ਪਿੱਛੇ ਪਿਆ ਹੋਇਆ ਹੈ ਅਤੇ ਲੜਕੀ ਨੱਠਦੀ ਹੋਈ ਤੁਹਾਡੇ ਸਾਹਮਣੇ ਕਿਸੇ ਥਾਂ ਲੁਕ ਜਾਂਦੀ ਹੈ। ਫਿਰ ਬਦਮਾਸ਼ ਆਉਂਦਾ ਹੈ ਤੇ ਤੁਹਾਨੂੰ ਉਸ ਬਾਰੇ ਪੁੱਛਦਾ ਹੈ। ਕੀ ਤੁਸੀਂ 'ਸੱਚ ਬੋਲੋ' ਦੇ ਨੀਤੀ-ਵਚਨ ਦੀ ਪਾਲਣਾ ਕਰੋਗੇ? ਨਹੀਂ, ਬਲਕਿ ਤੁਸੀਂ ਝੂਠ ਬੋਲ ਕੇ ਉਸ ਬਦਮਾਸ਼ ਨੂੰ ਟਾਲੋਗੇ। ਫਿਰ 'ਸੱਚ ਬੋਲੋ' ਕਿੱਧਰ ਗਿਆ? ਇਸ ਲਈ ਸੱਚ ਜਾਂ ਝੂਠ ਠੋਸ ਹਾਲਤਾਂ ਦੇ ਪ੍ਰਸੰਗ ਵਿਚ ਹੀ ਠੀਕ ਜਾਂ ਗਲਤ ਬਣਦੇ ਹਨ। ਹੋਰ ਲਵੋ। ਇੱਕ ਆਮ ਪ੍ਰਚੱਲਿਤ ਧਾਰਨਾ ਹੈ ਕਿ ਨੰਗੇਜ਼, ਅਸ਼ਲੀਲਤਾ ਹੈ। ਜੇਕਰ ***ਸਿਰਫ 'ਤੇ ਸਿਰਫ*** ਨੰਗੇਜ਼ ਹੀ ਅਸ਼ਲੀਲਤਾ ਹੈ ਤਾਂ ਹਰ ਵਿਆਹੁਤਾ ਮਰਦ-ਔਰਤ ਇਸ ਅਸ਼ਲੀਲਤਾ ਦੇ ਘੇਰੇ ਵਿੱਚ ਆ ਜਾਵੇਗਾ। ਵਿਆਹੁਤਾ ਮਰਦ-ਔਰਤ ਹੀ ਨਹੀਂ ਬਲਕਿ ਹਰ ਮਨੁੱਖ ਨਹਾਉਂਦੇ ਵਕਤ ਅਸ਼ਲੀਲ ਹੋਵੇਗਾ। ਪਹਿਲਾਂ ਸਮੁੱਚੀ ਮਾਨਵ-ਜਾਤੀ ਹੀ ਨੰਗੀ ਰਹਿੰਦੀ ਸੀ। ਕੀ ਉਹ ਅਸ਼ਲੀਲ ਸੀ? ਨਹੀਂ, ਕਿਉਂਕਿ ਉਦੋਂ ਦੀਆਂ ਵਿਕਾਸ ਦਾ ਪੱਧਰ ਅਤੇ ਸਮਾਜੀ ਕਦਰਾਂ-ਕੀਮਤਾਂ ਹੀ ਅਜਿਹੀਆਂ ਸਨ ਕਿ ਉਦੋਂ ਦਾ ਨੰਗੇਜ਼ ਅਸ਼ਲੀਲਤਾ ਅਧੀਨ ਨਹੀਂ ਆਉਂਦਾ ਸੀ। ਪਰ ਮਨੁੱਖ ਜਿਸ ਪੜਾਅ 'ਤੇ ਪਹੁੰਚ ਚੁੱਕਾ ਹੈ, ਜੇਕਰ ਅੱਜ ਕੋਈ ਮਨੁੱਖ (ਜੇ ਉਸਦਾ ਦਿਮਾਗੀ ਸੰਤੁਲਨ ਠੀਕ ਹੈ ਤਾਂ) ਗਲੀਆਂ-ਬਜ਼ਾਰਾਂ ਜਾਂ ਇੱਥੋਂ ਤੱਕ ਕਿ ਆਪਣੇ ਘਰ-ਪਰਿਵਾਰ 'ਚ ਨੰਗ-ਧੜੰਗਾ ਫਿਰਦਾ ਹੈ ਤਾਂ ਉਸਨੂੰ ਅਸ਼ਲੀਲਤਾ ਦੇ ਘੇਰੇ ਵਿਚ ਹੀ ਗਿਣਿਆ ਜਾਵੇਗਾ ਤੇ ਉਹ ਨਫਰਤ ਦਾ ਪਾਤਰ ਹੀ ਕਹਿਲਾਏਗਾ। ਇਸ ਲਈ ਹਰ ਸੰਕਲਪ ਠੋਸ ਹਾਲਤਾਂ ਦੇ ਪ੍ਰਸੰਗ 'ਚ ਹੀ ਠੀਕ ਜਾਂ ਗਲਤ ਹੁੰਦਾ ਹੈ।

ਬੱਸ, ਇਹੀ ਗੱਲ ਭਾਵਨਾਵਾਂ ਬਾਰੇ ਹੈ। ਇਨ੍ਹਾਂ ਨੂੰ ਪ੍ਰਗਟ ਕਰਨ ਬਾਰੇ ਠੀਕ ਜਾਂ ਗਲਤ ਹੋਣਾ ਵੀ ਉਸ ਸਮੇਂ ਦੀਆਂ ਠੋਸ ਹਾਲਤਾਂ ਨੂੰ ਧਿਆਨ ਵਿੱਚ ਰੱਖ ਕੇ ਹੁੰਦਾ ਹੈ। ਹੱਸਣ ਦੀ ਮਿਸਾਲ ਲਵੋ। ਹੱਸਣਾ, ਮਨੁੱਖੀ ਭਾਵਨਾ ਹੈ, ਸਿਹਤ ਲਈ ਚੰਗਾ ਹੈ। ਹੱਸਣ 'ਤੇ ਕੋਈ ਰੋਕ ਨਹੀਂ ਲੱਗਣੀ ਚਾਹੀਦੀ। ਪਰ ਕੀ ਹਰ ਥਾਂ 'ਤੇ ਹੱਸਣਾ ਠੀਕ ਹੈ? ਮੰਨ ਲਵੋ ਕੋਈ ਮਨੁੱਖ ਕਿਸੇ ਨੌਜਵਾਨ ਦੀ ਮੌਤ 'ਤੇ ਉਸਦੇ ਪਰਿਵਾਰ ਕੋਲ ਜਾਂਦਾ ਹੈ ਤਾਂ ਉੱਥੇ ਜਾ ਕੇ ਉਹ ਦਰਦ-ਵੰਡਾਉਣ ਦੀ ਥਾਂ ਚੁਟਕਲੇ ਸੁਣਾ ਕੇ ਹੱਸਣਾ ਸ਼ੁਰੂ ਕਰ ਦੇਵੇ ਤਾਂ ਉਸਦਾ ਇਹ ਹਾਸਾ ਉਸ ਪਰਿਵਾਰ ਦੀਆਂ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਾ ਰਿਹਾ ਹੋਵੇਗਾ? ਇਸਦੇ ਉਲਟ ਲਵੋ। ਕੀ ਹਰ ਥਾਂ ਗਮਗੀਨ ਗੱਲਾਂ ਕਰਨੀਆਂ ਠੀਕ ਹਨ? ਕਿਸੇ ਪਰਿਵਾਰ ਅੰਦਰ ਵਿਆਹ ਦਾ ਖੁਸ਼ੀਆਂ ਦਾ ਦੌਰ ਚੱਲ ਰਿਹਾ



ਹੋਵੇ ਉੱਥੇ ਸਾਰੇ ਹੱਸ-ਖੇਡ ਰਹੇ ਹੋਣ, ਉੱਥੇ ਜਾ ਕੇ ਕੋਈ ਅਜਿਹੀ ਗੱਲ ਕਰਦਾ ਹੈ ਜਿਹੜੀ ਉਨ੍ਹਾਂ ਦੇ ਰੰਗ 'ਚ ਭੰਗ ਪਾਉਂਦੀ ਹੈ ਤਾਂ ਇਹ ਉਹਨਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲਾ ਹੋਵੇਗਾ। ਸਾਡੇ ਪੰਜਾਬ 'ਚ ਇਸ ਦੀ ਬੜੀ ਸੋਹਣੀ ਤੇ ਐਨ ਠੀਕ ਤਸਵੀਰ ਕਰਦੀ ਇੱਕ ਕਹਾਵਤ ਬੜੀ ਪ੍ਰਚੱਲਤ ਰਹੀ ਹੈ ਕਿ "ਕਿੱਥੇ ਵਿਆਹ 'ਚ ਬੀ ਦਾ ਲੇਖਾ ਪਾਅਤਾ"। ਸੋ ਭਾਵਨਾਵਾਂ ਨੂੰ ਵੀ ਠੋਸ ਹਾਲਤਾਂ ਨਾਲੋਂ ਤੋੜ ਕੇ ਨਹੀਂ ਦੇਖਿਆ ਜਾਣਿਆ ਚਾਹੀਦਾ।

**ਭਾਵਨਾਵਾਂ ਦੇ ਖਿਲਵਾੜ ਸਬੰਧੀ ਨੀਤ ਬਾਰੇ:**

ਭਾਵਨਾਵਾਂ ਦੇ ਖਿਲਵਾੜ ਦਾ ਹਰ ਹਾਲਤ 'ਚ ਨੀਤ ਨਾਲ ਸਬੰਧ ਹੈ। ਇਸ ਪਿੱਛੇ ਵਿਅਕਤੀ ਦੀ ਨੀਤ ਦੇਖੀ ਜਾਣੀ ਲਾਜ਼ਮੀ ਹੈ। ਇੱਕ ਠੋਸ ਮਿਸਾਲ ਲੈਂਦੇ ਹਾਂ। ਕਿਸੇ ਵਿਅਕਤੀ ਦੀ ਕਿਸੇ ਕਾਰਨ ਕਰਕੇ ਲੱਤ ਖਰਾਬ ਹੋ ਜਾਂਦੀ ਹੈ ਤੇ ਉਹ ਲੰਙ ਮਾਰ ਕੇ ਤੁਰਨ ਲੱਗ ਪੈਂਦਾ ਹੈ। ਕੋਈ ਉਸ ਕੋਲ ਜਾ ਕੇ ਕਹਿੰਦਾ ਹੈ:'ਯਾਰ ਬੜੀ ਮਾੜੀ ਗੱਲ ਹੋਈ ਤੇਰੀ ਲੱਤ ਟੁੱਟ ਗਈ, ਤੈਨੂੰ ਤਾਂ ਸਫ਼ਰ ਕਰਨ ਵਿੱਚ ਕਾਫ਼ੀ ਦਿੱਕਤ ਆਉਂਦੀ ਹੋਵੇਗੀ, ਕਿਤੋਂ ਇਸਦਾ ਇਲਾਜ ਨਹੀਂ ਹੋ ਸਕਦਾ?' ਇਸ ਨਾਲ ਉਸ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਣ ਦੀ ਥਾਂ ਹੌਸਲਾ ਮਿਲੇਗਾ। ਹੁਣ ਕੋਈ ਹੋਰ ਵਿਅਕਤੀ ਆ ਕੇ ਉਸਨੂੰ ਕਹਿੰਦਾ ਹੈ "ਯਾਰ ਬੜਾ ਲੋਹੜਾ ਹੋਇਆ, ਤੇਰੀ ਲੱਤ ਟੁੱਟ ਗਈ, ਰੱਬ ਨੇ ਤਾਂ ਤੈਨੂੰ **ਕੈਂਦੋਂ** ਹੀ ਬਣਾ ਦਿੱਤਾ।" ਗੱਲ ਦੋਨੋਂ ਵਿਅਕਤੀ ਨੇ ਟੁੱਟੀ ਟੰਗ ਬਾਰੇ ਹੀ ਕੀਤੀ ਹੈ, ਮਾੜੀ ਵੀ ਕਿਹਾ ਹੈ ਪਰ ਦੋਨੋਂ ਦੀ ਨੀਤ ਵਿੱਚ ਫਰਕ ਸਪੱਸ਼ਟ ਹੈ। ਪਹਿਲੇ ਦੀ ਨੀਤ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਾਉਂਦੀ ਜਦੋਂ ਕਿ ਦੂਸਰੇ ਦੀ ਨੀਤ ਅਜਿਹਾ ਕਰਦੀ ਹੈ।

**ਸੋ ਭਾਵਨਾਵਾਂ ਦੇ ਠੀਕ ਨਜ਼ਰੀਏ ਦੇ ਦੋ ਬੁਨਿਆਦੀ ਨੁਕਤੇ ਹਨ:**

ਪਹਿਲਾ; ਇਹ ਕਿ ਭਾਵਨਾਵਾਂ ਸਭ ਮਨੁੱਖਾਂ ਦੀਆਂ ਹੁੰਦੀਆਂ ਹਨ, ਉਹ ਚਾਹੇ ਧਾਰਮਿਕ ਹੋਵੇ ਜਾਂ ਨਾ। ਇਨ੍ਹਾਂ ਭਾਵਨਾਵਾਂ ਨੂੰ ਸਿਰਫ ਫਿਰਕੂ ਭਾਵਨਾਵਾਂ ਜਾਂ ਇਸ ਤੋਂ ਅੱਗੇ ਸਿਰਫ ਇੱਕ ਧਾਰਮਿਕ ਫਿਰਕੇ ਦੀਆਂ ਭਾਵਨਾਵਾਂ ਨਾਲ ਜੋੜ ਕੇ ਦੇਖਣ ਦਾ ਨਜ਼ਰੀਆ ਠੀਕ ਨਹੀਂ ਹੈ ਅਤੇ ਨਾ ਹੀ ਲਾਗੂ ਹੋਣ ਯੋਗ ਹੈ।

**ਦੂਸਰਾ**, ਇਹ ਕਿ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਮਤਲਬ ਇਹ ਨਹੀਂ ਹੁੰਦਾ ਕਿ ਉਸ ਬਾਰੇ ਕੁੱਝ ਬੋਲਿਆ ਨਾ ਜਾਵੇ ਬਲਕਿ ਕਦੋਂ ਤੇ ਕਿਵੇਂ ਬੋਲਿਆ ਜਾਵੇ, ਇਹ ਗੱਲ ਬੁਨਿਆਦੀ ਹੁੰਦੀ ਹੈ। ਇਸੇ ਤਰ੍ਹਾਂ ਹੀ ਧਾਰਮਿਕ ਭਾਵਨਾਵਾਂ ਬਾਰੇ ਹੈ। ਜੇਕਰ ਕੋਈ ਧਾਰਮਿਕ ਸਮਾਗਮ ਹੋ ਰਿਹਾ ਹੋਵੇ ਤੇ ਉੱਥੇ ਜਾ ਕੇ ਉਸ ਧਰਮ ਦੇ ਧਾਰਮਿਕ ਗ੍ਰੰਥ, ਧਾਮ ਜਾਂ ਮਰਿਆਦਾ ਦੇ ਵਿਰੁੱਧ ਬੋਲਣ ਲੱਗ ਜਾਵੇ ਤਾਂ ਇਸ ਪਿੱਛੇ ਸਪਸ਼ਟ ਹੀ ਉਸਦੀ ਨੀਤ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਾਲੀ ਹੋਵੇਗੀ। ਪਰ ਜੇਕਰ ਕੋਈ ਆਪਣੇ ਪਲੇਟਫਾਰਮ ਤੋਂ ਬੋਲਕੇ ਜਾਂ ਲਿਖਕੇ ਧਰਮ ਦੇ ਗਲਤ ਸਿਧਾਂਤਾਂ ਨੂੰ (ਠੀਕ ਨੂੰ ਨਹੀਂ) ਗਲਤ ਕਹਿੰਦਾ ਹੈ ਅਤੇ ਆਪਣੇ ਵੱਲੋਂ ਤੱਥਾਂ-ਸਹਿਤ ਦਲੀਲ-ਪੂਰਵਕ ਉਨ੍ਹਾਂ ਨੂੰ ਗਲਤ ਸਿੱਧ ਕਰਦਾ ਹੈ ਤਾਂ ਇਹ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਬਣਦਾ।

ਪਰ ਭਾਵਨਾਵਾਂ ਨੂੰ ਧਾਰਮਿਕ ਨਜ਼ਰੀਏ ਤੋਂ ਦੇਖਣ ਕਰਕੇ ਧਰਮ, ਨਾਸਤਿਕਾਂ ਦੀਆਂ ਭਾਵਨਾਵਾਂ ਦਾ ਖਿਆਲ ਹੀ ਨਹੀਂ ਰੱਖਦਾ। ਭਾਵਨਾਵਾਂ ਦਾ ਤਾਂ ਖਿਆਲ ਕੀ ਰੱਖਣਾ ਹੈ ਕਿ ਬਲਕਿ ਇਹ ਤਾਂ ਨਾਸਤਿਕਾਂ ਨੂੰ ਮਨੁੱਖਾਂ ਵਜੋਂ ਮਾਨਤਾ ਹੀ ਨਹੀਂ ਦਿੰਦਾ। ਹਿੰਦੂ ਅਚਾਰ-ਸਹਿੰਤਾ ਦਾ ਰਚੇਤਾ ਮਨੂੰ ਲਿਖਦਾ ਹੈ:"ਔਰਤ, ਸ਼ੂਦਰ ਅਤੇ ਨਾਸਤਿਕ ਨੂੰ ਮਾਰਨਾ ਪਾਪ-ਕਰਮ ਨਹੀਂ ਹੈ।"[6]

ਇਸ ਦੇ ਉਲਟ ਸਮੁੱਚੇ ਮਨੁੱਖੀ ਇਤਿਹਾਸ 'ਚ ਇੱਕ ਵੀ ਅਜਿਹਾ ਨਿੱਗਰ ਤੱਥ ਨਹੀਂ ਕਿ ਕਿਸੇ ਨਾਸਤਿਕ ਵਿਚਾਰਧਾਰਾ ਵਾਲੇ ਨੇ ਕਿਸੇ ਧਾਰਮਿਕ ਧਾਮ, ਗ੍ਰੰਥ, ਮਰਿਆਦਾ ਜਾਂ ਮੂਰਤੀ ਆਦਿ ਦੀ ਬੇਹੁਰਮਤੀ ਕੀਤੀ ਹੋਵੇ। ਸਗੋਂ ਇਸਦੇ ਉਲਟ ਇਤਿਹਾਸ ਇਸ ਗੱਲ ਦੀ ਠੋਕਵੀਂ ਸ਼ਾਹਦੀ ਭਰਦਾ ਹੈ ਕਿ ਜਿੱਥੇ ਜਿੱਥੇ ਵੀ ਨਾਸਤਿਕ ਵਿਚਾਰਧਾਰਾ ਵਾਲਿਆਂ ਦਾ ਰਾਜ-ਭਾਗ ਸਥਾਪਤ ਹੋਇਆ (ਮਿਸਾਲ ਵਜੋਂ ਰੂਸ ਅਤੇ ਚੀਨ ਆਦਿ ਦੇਸ਼ਾਂ ਵਿੱਚ) ਉਥੇ ਹਰ ਮਨੁੱਖ ਦੀ ਧਾਰਮਿਕ ਅਜ਼ਾਦੀ ਨੂੰ ਕਾਇਮ ਰੱਖਿਆ ਗਿਆ।

ਕੀ ਇਹ ਅਚੰਭੇ ਵਾਲੀ ਗੱਲ ਹੈ? ਨਹੀਂ। ਦਰਅਸਲ ਇਹ ਇਸੇ ਕਰਕੇ ਹੀ ਹੈ ਕਿ ਭਾਵਨਾਵਾਂ ਨੂੰ ਸਭ ਮਨੁੱਖ ਦੀਆਂ ਭਾਵਨਾਵਾਂ ਵਜੋਂ ਲੈਣ ਵਾਲਾ ਨਜ਼ਰੀਆ, ਇਕ ਠੀਕ ਨਜ਼ਰੀਆ ਹੈ। ਇਸੇ ਕਰਕੇ ਹੀ ਇਹ ਲਾਗੂ ਹੋਣ ਯੋਗ ਹੈ। ਇਸ ਨਜ਼ਰੀਏ ਅਨੁਸਾਰ ਜੇਕਰ ਮਨੁੱਖ ਹੈ ਤਾਂ ਹੀ ਉਸਦੇ ਕੋਈ ਵਿਚਾਰ ਹੋਣਗੇ ਭਾਵ ਇਹ ਹਰ ਮਨੁੱਖ ਨੂੰ ਇੱਕ ਮਨੁੱਖ ਵਜੋਂ ਮਾਨਤਾ ਦਿੰਦਾ ਹੈ। ਇਸ ਲਈ ਇਹ ਨਜ਼ਰੀਆ ਸਾਰੇ ਮਨੁੱਖਾਂ ਨੂੰ ਆਪਣੇ ਵਿਚਾਰਾਂ (ਸਮੇਤ ਧਾਰਮਿਕ ਵਿਚਾਰਾਂ ਦੇ) ਨੂੰ ਪ੍ਰਗਟ ਕਰਨ ਦੀ ਅਜ਼ਾਦੀ ਦਾ ਹਾਮੀ ਹੋ ਨਿੱਬੜਦਾ ਹੈ। ਇਸੇ ਕਰਕੇ ਇਹ ਮਨੁੱਖ ਨੂੰ ਆਪਣੇ ਤੌਰ 'ਤੇ ਜ਼ਿੰਦਗੀ ਜਿਉਣ ਦਾ ਅਧਿਕਾਰ ਦਿੰਦਾ ਹੈ, ਭਾਵੇਂ ਦੂਸਰਿਆਂ ਦੀ ਕੀਮਤ 'ਤੇ ਨਹੀਂ। ਇਸ ਲਈ ਇਸ ਨਜ਼ਰੀਏ ਵਾਲਾ ਹਰ ਮਨੁੱਖ ਖੁੱਲ੍ਹ-ਖਿਆਲੀਆ ਹੁੰਦਾ ਹੈ।

**ਹਿੰਦੂਵਾਦੀ ਸੰਗਠਨਾਂ ਦਾ ਅਸਲੀ ਮਕਸਦ:**

ਅੱਜ ਕੱਲ ਇਹ ਹਿੰਦੂਵਾਦੀ ਸੰਗਠਨ ਫਿਰਕੂ ਭਾਵਨਾਵਾਂ ਨੂੰ ਕੁੱਝ ਜ਼ਿਆਦਾ ਹੀ ਹਵਾ ਦੇ ਰਹੇ ਹਨ। ਕਿਉਂਕਿ ਅੱਜ ਸਾਡੇ ਸਮਾਜ ਦਾ ਹਰ ਕਿਰਤੀ ਤਬਕਾ ਆਪਣੀਆਂ ਬੁਨਿਆਦੀ ਲੋੜਾਂ-ਕੁੱਲੀ, ਗੁੱਲੀ, ਜੁੱਲੀ-ਪੂਰੀਆਂ ਨਾ ਹੋਣ ਕਰਕੇ ਔਖਾ ਹੋ ਕੇ ਮੌਜੂਦਾ ਪ੍ਰਬੰਧ 'ਤੇ ਔਖਾ-ਭਾਰਾ ਹੋਇਆ ਰੋਹ 'ਚ ਹੈ। ਇਸ ਲਈ ਇਸ ਰੋਹ ਨੂੰ ਖ਼ਾਰਜ ਕਰਨਾ ਹਕੂਮਤ ਕਰਨ ਵਾਲਿਆਂ ਦੀ ਇੱਕ ਲੋੜ ਬਣੀ ਹੋਈ ਹੈ। ਇਸ ਲਈ ਇਹ ਧਾਰਮਿਕ ਭਾਵਨਾਵਾਂ ਦੀ ਆੜ'ਚ ਆਮ ਲੋਕਾਂ ਨੂੰ ਫਿਰਕੂ ਦੰਗਿਆਂ ਰਾਹੀਂ ਭਰਾ-ਮਾਰ ਲੜਾਈ 'ਚ ਉਲਝਾਉਣਾ ਚਾਹੁੰਦੇ ਹਨ। ਜਦੋਂ ਲੋਕ ਇਸ ਲੜਾਈ 'ਚ ਉਲਝ ਗਏ ਤਾਂ ਉਨ੍ਹਾਂ ਦੇ ਰੋਹ ਦਾ ਰੁਖ ਆਪਣੇ ਆਪ ਹੀ ਹਕੂਮਤੀ ਪ੍ਰਬੰਧ ਤੋਂ ਪਾਸੇ ਹੋ ਜਾਵੇਗਾ। ਬੱਸ ਇਹ ਇਹੀ ਚਾਹੁੰਦੇ ਹਨ। ਪਰ ਮੌਜੂਦਾ ਹਕੂਮਤੀ ਪ੍ਰਬੰਧ ਦੀ ਥਾਂ ਆਪਣੇ ਧੜੇ ਦਾ ਨਵਾਂ ਹਕੂਮਤੀ ਪ੍ਰਬੰਧ ਸਥਾਪਤ ਕਰਨ ਲਈ ਕੋਈ ਨਾ ਕੋਈ ਨਾਅਰਾ ਵੀ ਤਾਂ ਜ਼ਰੂਰੀ ਹੁੰਦਾ ਹੈ ਜੋ ਭਾਵੁਕ ਹੋਵੇ ਤਾਂ ਕਿ ਲੋਕਾਂ ਨੂੰ ਸਮੱਸਿਆਵਾਂ ਦਾ ਹੱਲ ਉਸ ਰਾਹੀਂ ਹੁੰਦਾ ਜਾਪੇ। ਇਸੇ ਲਈ ਇਨ੍ਹਾਂ

*ਅਸੀਂ ਸਮਝਦੇ ਹਾਂ ਕਿ ਆਰੀਅਨ ਲੋਕਾਂ ਜਾਂ ਇੱਥੋਂ ਦੇ ਮੂਲ-ਨਿਵਾਸੀ ਹਿੰਦੁਸਤਾਨ ਦੇ ਬਰਾਬਰ ਦੇ ਨਾਗਰਿਕ ਹਨ। ਅੱਜ ਆਰੀਅਨ ਅਤੇ ਮੂਲ ਨਿਵਾਸੀਆਂ ਵਿਚ ਵਖਰੇਵਾਂ ਕਰ ਸਕਣਾ ਨਾ ਸੰਭਵ ਹੈ ਨਾ ਹੀ ਸਿਆਣਪ।

*ਗੋਧਰਾ ਘਟਨਾ ਦੀ ਪੜਤਾਲ ਕਰਨ ਵਾਲੀ ਯੂ.ਸੀ.ਬੈਨਰਜੀ ਦੀ ਕਮੇਟੀ ਨੇ ਆਪਣੀ ਰਿਪੋਰਟ ਵਿੱਚ ਸਪਸ਼ਟ ਕਰ ਦਿੱਤਾ ਹੈ ਕਿ ਇਹ ਘਟਨਾ ਕਾਰ ਸੇਵਕਾਂ ਵਿਰੁੱਧ ਜਹਾਦੀਆਂ ਦੀ ਕੋਈ ਸਾਜਿਸ਼ ਦਾ ਸਿੱਟਾ ਨਹੀਂ ਸੀ ਬਲਕਿ ਸਿਰਫ ਇੱਕ ਦੁਰਘਟਨਾ ਸੀ।[5]

ਸੰਗਠਨਾਂ ਨੇ ਸ੍ਰੀ ਰਾਮ ਦੇ ਰਾਜ ਵਾਲਾ ਨਾਅਰਾ ਦਿੱਤਾ ਹੈ ਜੋ ਆਮ ਲੋਕਾਂ ਨੂੰ ਭਾਵੁਕ ਕਰਨ ਤੇ ਭਰਮਾਉਣ ਵਾਲਾ ਵੀ ਹੈ।

ਦੂਸਰੇ ਪਾਸੇ ਇਸ ਬਾਰੇ ਆਪਣੀਆਂ ਸੂਬਾਈ ਸਰਕਾਰਾਂ ਤੋਂ ਵੀ ਅਜਿਹੇ ਕਾਨੂੰਨ ਪਾਸ ਕਰਵਾਏ ਜਾ ਰਹੇ ਹਨ। ਮਿਸਾਲ ਵਜੋਂ ਸੂਬਾ ਰਾਜਸਥਾਨ ਦੀ ਭਾਜਪਾ ਹਕੂਮਤ ਵੱਲੋਂ ਐਕਟ ਪਾਸ ਕੀਤਾ ਗਿਆ ਹੈ ਕਿ ਜਿਹੜਾ ਧਰਮ ਪ੍ਰੀਵਰਤਨ ਕਰਾਵੇਗਾ ਉਸਨੂੰ ਪੰਜ ਸਾਲ ਦੀ ਕੈਦ ਹੋ ਸਕੇਗੀ। ਭਾਵ ਕਿ ਕਿਸੇ ਨੂੰ ਆਪਣਾ ਧਰਮ ਬਦਲਣ ਦੀ ਅਜ਼ਾਦੀ ਨਹੀਂ ਹੈ। ਇਸ ਤੋਂ ਵੱਡੀ ਗੱਲ ਇਹ ਕਿ ਉਹਨਾਂ ਜਥੇਬੰਦੀਆਂ ਨੂੰ ਕੋਈ ਸਜ਼ਾ ਨਹੀਂ ਮਿਲੇਗੀ ਜਿਹੜੀਆਂ ਵਿਅਕਤੀ ਨੂੰ ਹੁਣ ਵਾਲੇ ਧਰਮ ਤੋਂ ਆਪਣੇ ਪੁਰਖਿਆਂ ਦੇ ਧਰਮ ਵੱਲ ਧਰਮ-ਪ੍ਰੀਵਰਤਨ ਕਰਾਉਣਗੀਆਂ।

ਇਨ੍ਹਾਂ ਦੀ ਨਜ਼ਰ 'ਚ ਪੁਰਖੇ ਕੌਣ ਹਨ? ਵੀਰ ਸਾਵਰਕਾਰ ਇਸਦੀ ਪ੍ਰੀਭਾਸ਼ਾ "ਹਿੰਦੂਤਵਾ:ਹਿੰਦੂ ਕੌਣ ਹੈ" 'ਚ ਇਉਂ ਦਿੰਦਾ ਹੈ: "ਇਤਿਹਾਸ ਦੇ ਉਦੈ ਹੋਣ ਤੇ ਜਿਹੜੇ ਆਰੀਅਨ ਲੋਕ ਇੱਥੇ ਆਕੇ ਵਸੇ, ਨੇ ਪਹਿਲਾਂ ਹੀ ਇੱਕ ਕੌਮ ਬਣਾਈ, ਜਿਹੜੀ ਹੁਣ ਹਿੰਦੂ ਕੌਮ ਦੀ ਦੇਹ ਹੈ..."[7] ਸੋ ਪੁਰਖੇ ਬਾਹਰੋਂ ਆਏ ਆਰੀਅਨ ਲੋਕ ਹਨ।

ਇਨ੍ਹਾਂ 'ਪੁਰਖਿਆਂ' ਦਾ ਕੀ ਦਰਜਾ ਹੋਵੇਗਾ? ਇਸ ਬਾਰੇ ਸੰਘ ਗੁਰੂ ਗੋਲਵਾਲਕਾਰ ਨੇ "ਵੂਈ ਔਰ ਅਵਰ ਨੇਸ਼ਨਹੁੱਡ ਡੀਫਾਈਂਡ" ਵਿਚ ਲਿਖਿਆ: "ਹਿੰਦੁਸਤਾਨ ਅੰਦਰ ਗੈਰ-ਹਿੰਦੂ ਜਨਤਾ ਨੂੰ ਲਾਜ਼ਮੀ ਹਿੰਦੂ ਸਭਿਆਚਾਰ ਅਤੇ ਭਾਸ਼ਾ ਅਪਣਾਉਣੀ ਚਾਹੀਦੀ ਹੈ ਅਤੇ ਹਿੰਦੂ ਧਰਮ ਦਾ ਆਦਰ ਕਰਨਾ ਚਾਹੀਦਾ ਹੈ।...।" ਜੇਕਰ ਉਹ ਇਉਂ ਨਹੀਂ ਕਰਦੇ ਤਾਂ "ਉਹ ਕਿਸੇ ਕਿਸਮ ਦਾ ਹੱਕ ਨਾ ਮੰਗਣ... ਇੱਥੋਂ ਤੱਕ ਕਿ ਉਨ੍ਹਾਂ ਨੂੰ ਕੋਈ ਸ਼ਹਿਰੀ ਅਧਿਕਾਰ ਵੀ ਨਹੀਂ ਹੋਣਗੇ..."[8]। ਭਾਵ 'ਪੁਰਖੇ' ਮਾਲਕ ਤੇ ਦੂਸਰੇ ਸ਼ਹਿਰੀ ਗੁਲਾਮ।*

ਧਰਮ ਕਿਹੜਾ ਹੋਵੇ? ਪੱਤ੍ਰਿਕਾ ਦਿਵਯ-ਯੁੱਗ ਲਿਖਦੀ ਹੈ: "ਵੇਦਾਂ ਦੀ ਆਗਿਆ ਹੀ ਧਰਮ ਹੈ।...। ਧਰਮ ਈਸ਼ਵਰ ਦੁਆਰਾ... (ਰਚੀ-ਲੇਖਕ) ਆਚਾਰ-ਸੰਹਿਤਾ ਹੈ।...ਇਹ ਆਚਾਰ-ਸੰਹਿਤਾ ਸਨਾਤਨ ਹੈ ਅਤੇ ਮਾਨਵ-ਧਰਮ ਹੀ "ਸਨਾਤਨ ਧਰਮ" ਹੈ। ਇਸ ਧਰਮ ਨੂੰ ਹੀ "ਵੈਦਿਕ ਧਰਮ" (ਰਿਗਵੇਦ ਜਾਂ ਹੋਰ ਵੇਦਾਂ ਵਾਲਾ-ਲੇਖਕ) ਦਾ ਨਾਮ ਦਿੱਤਾ ਗਿਆ ਹੈ। ਇਸ ਧਰਮ ਦੇ ਵਿੱਚ ਹਰ ਇੱਕ ਪੰਥ ਜਾਂ 'ਰਿਲੀਜ਼ਨ' ਆਉਂਦਾ ਹੈ..." ਅਤੇ ਅੱਗੇ "...ਬਾਕੀ ਸਾਰੇ ਪੰਥਾਂ ਜਾਂ 'ਰਿਲੀਜ਼ਨਾਂ' ਪ੍ਰਤੀ "ਧਰਮ-ਨਿਰਪੱਖ ਹੋਣਾ 'ਅਧਰਮ' ਦਾ ਪ੍ਰਤੀਕ ਅਤੇ ਉਸਨੂੰ ਪਾਲਣ ਵਾਲਾ ਹੋਵੇਗਾ। ਗੱਲ ਕੀ, ਸਿਵਾਏ ਵੈਦਿਕ ਧਰਮ ਤੋਂ ਹੋਰ ਕੋਈ ਧਰਮ ਨਹੀਂ (ਜ਼ੋਰ ਲੇਖਕ ਵੱਲੋਂ) ਹੋ ਸਕਦਾ।"[9] (ਇਹ ਵੈਦਿਕ ਪ੍ਰਣਾਲੀ ਬਾਹਰੋਂ ਆਏ ਆਰੀਅਨ ਲੋਕਾਂ ਨੇ ਚਾਲੂ ਕੀਤੀ ਸੀ।)

ਸੋ ਇਸ ਪਰਿਵਾਰ ਦਾ ਅਸਲੀ ਮਕਸਦ ਇੱਕੋ-ਇੱਕ ਧਰਮ-ਵੈਦਿਕ ਧਰਮ- ਵਾਲਾ ਧਾਰਮਕ-ਫਾਸ਼ੀ ਰਾਜ ਸਥਾਪਤ ਕਰਨਾ ਹੈ। ਜੇਕਰ ਇਹ ਸਥਾਪਤ ਹੋ ਜਾਂਦਾ ਹੈ ਤਾਂ ਸਾਡੇ ਦੇਸ਼ ਦੇ ਮਾਲਕ ਬਾਹਰੋਂ ਆਏ ਆਰੀਅਨ ਲੋਕ ਅਤੇ ਬਾਕੀ ਸਾਰੇ 'ਦਾਨਵ ਜਾਂ ਉਨ੍ਹਾਂ ਦੀ ਵੰਸ਼' ਕਹਿਲਾਉਣਗੇ। ਇਸ ਦੇਸ਼ ਦਾ ਧਰਮ ਸਿਰਫ ਤੇ ਸਿਰਫ ਵੈਦਿਕ ਧਰਮ ਹੋਵੇਗਾ। ਬਾਕੀ ਸਾਰੇ ਧਰਮਾਂ ਨੂੰ ਹਿੰਦੂ ਧਰਮ ਦੇ ਅਧੀਨ ਰਹਿਣਾ ਪਵੇਗਾ। ਰਹੀ ਗੱਲ ਨਾਸਤਿਕਾਂ ਦੀ; ਇਸ ਬਾਰੇ ਤਾਂ ਮਨੂੰ ਦੀ ਅਚਾਰ-ਸੰਹਿਤਾ ਦੇ ਆਦੇਸ਼ ਦਾ ਜ਼ਿਕਰ ਕੀਤਾ ਚੁੱਕਾ ਹੈ। ਉਨ੍ਹਾਂ ਨੂੰ ਤਾਂ ਜਾਨੋਂ ਮਾਰ-ਮੁਕਾਣਾ 'ਪਾਪ-ਕਰਮ' ਕਹਿਲਾਏਗਾ ਹੀ ਨਹੀਂ। ਉਦੋਂ ਜਿਹੜਾ ਵੀ ਕੋਈ ਆਪਣੇ ਹੱਕਾਂ ਦੀ (ਸਮੇਤ ਧਾਰਮਿਕ ਅਜ਼ਾਦੀ ਦੇ) ਗੱਲ ਕਰੇਗਾ ਉਸਨੂੰ 'ਧਰਮ ਤੋਂ ਬਾਗੀ' ਕਹਿਕੇ 'ਅਗਾਂਹ' ਤੋਰਨ ਦਾ ਰਾਹ ਖੁੱਲ੍ਹ ਜਾਵੇਗਾ। ਇਸ ਸਬੰਧੀ ਸਾਬਕਾ ਰਾਜ-ਸਭਾ ਮੈਂਬਰ ਰਾਜ ਨਾਥ ਸਿੰਘ ਸੂਰੀਯ ਦੀ ਇੱਕ ਲਾਈਨ ਬੜੇ ਕੁੱਝ ਵੱਲ ਸੰਕੇਤ ਕਰਦੀ ਹੈ:"ਜਨਤਾ ਦੀ ਸਮੂਹਿਕਤਾ ਦੇ ਸਹਾਰੇ ਉਨ੍ਹਾਂ ਨੇ (ਸ੍ਰੀ ਰਾਮ ਚੰਦਰ ਨੇ-ਲੇਖਕ) ਰਾਵਣ ਜਿਹੇ ਬਲੀ ਰਾਜੇ ਨੂੰ ਵੰਸ਼-ਸਹਿਤ ਨਾਸ਼ ਕਰਕੇ ਦਾਨਵਾਂ ਦੇ ਅੱਤ ਦਾ ਖਾਤਮਾ ਕੀਤਾ।"[10] ਕਿਉਂਕਿ ਇਨ੍ਹਾਂ ਦੀ ਨਜ਼ਰ 'ਚ ਬਾਹਰੋਂ ਆਏ ਆਰੀਅਨਾਂ ਤੋਂ ਸਿਵਾਏ ਸਾਰੇ ਦਾਨਵ ਜਾਂ ਉਨ੍ਹਾਂ ਦੀ ਵੰਸ਼ ਹਨ। ਇਸ ਲਈ 'ਦਾਨਵਾਂ ਅਤੇ ਉਨ੍ਹਾਂ ਦੀ ਵੰਸ਼' ਨੂੰ ਖਤਮ ਕੀਤਾ ਜਾਵੇਗਾ (ਕਿਉਂਕਿ ਸ੍ਰੀ ਰਾਮ ਚੰਦਰ ਨੇ ਅਜਿਹਾ ਕੀਤਾ ਸੀ) ਜਾਂ ਫਿਰ ਗੁਲਾਮ ਬਣਕੇ ਰਹਿਣ ਦੀ 'ਅਜ਼ਾਦੀ' ਹੋਵੇਗੀ ਜਿਵੇਂ ਗੋਲਵਾਲਕਰ ਦਾ ਆਦੇਸ਼ ਹੈ। ਇਸ ਲਈ ਜਿਹੜੀ ਵੀ ਵਿਚਾਰਧਾਰਾ ਇਨ੍ਹਾਂ ਦੇ ਇਸ ਮਨਸੂਬੇ ਵਿਰੁੱਧ ਭੁਗਤਦੀ ਹੈ ਉਹ ਇਨ੍ਹਾਂ ਦੀਆਂ 'ਧਾਰਮਿਕ ਭਾਵਨਾਵਾਂ' ਨੂੰ ਠੇਸ ਪਹੁੰਚਾਉਂਦੀ ਹੈ।

ਅੰਤ 'ਚ ਇੱਕ ਦੰਦ-ਕਥਾ ਦਾ ਜ਼ਿਕਰ ਢੁੱਕਵਾਂ ਰਹੇਗਾ। ਕਿਸੇ ਵਿਅਕਤੀ ਨੇ ਦੂਸਰੇ ਨੂੰ ਹਿਸਾਬ ਦਾ ਸਵਾਲ ਪਾਇਆ ਕਿ ਦੋ ਤੇ ਦੋ ਕਿੰਨੇ ਹੁੰਦੇ ਹਨ। ਦੂਸਰਾ ਵਿਅਕਤੀ ਭੁੱਖਾ ਸੀ। ਉਸਨੇ ਝੱਟਪੱਟ ਜਵਾਬ ਵਿੱਚ ਕਿਹਾ:"ਚਾਰ ਰੋਟੀਆਂ।" ਭਾਵ ਉਸ ਲਈ ਹਿਸਾਬ ਦੇ ਸਵਾਲ ਨਾਲੋਂ ਆਪਣੇ ਪੇਟ ਦਾ ਸਵਾਲ ਵੱਡਾ ਸੀ। ਸੋ ਹੁਣ ਲੋਕ ਕੁੱਝ ਕੁੱਝ ਇਹ ਹਿਸਾਬ ਲਾਉਣ ਲੱਗ ਪਏ ਹਨ ਕਿ ਫਿਰਕੂ ਅੱਗ, ਪੇਟ ਦੀ ਅੱਗ ਨੂੰ ਸ਼ਾਂਤ ਕਰਨ ਦਾ ਸਾਧਨ ਨਹੀਂ। ਤਾਂਹੀਓਂ ਸ਼ਾਇਦ, ਇਨ੍ਹਾਂ ਸੰਗਠਨਾਂ ਨੇ ਫਿਰਕੂ ਤਣਾਅ ਪੈਦਾ ਕਰਕੇ ਕੌਮੀ ਸ਼ਹੀਦਾਂ ਦਾ ਜੋ ਅਪਮਾਨ ਕੀਤਾ ਉਸਦਾ ਜਵਾਬ ਧੂਰੀ ਦੇ ਲੋਕਾਂ ਨੇ ਇਨ੍ਹਾਂ ਨੂੰ ਬੁਰੀ ਤਰ੍ਹਾਂ ਠੁਕਰਾਕੇ ਦਿੱਤਾ; ਭਗਤ ਸਿੰਘ ਤੇ ਉਸ ਦੇ ਸਾਥੀਆਂ ਨੂੰ ਦੇਸ਼-ਕੌਮ ਦੇ ਮਹਾਨ ਸਪੂਤ ਹੋਣ ਦਾ ਖਿਤਾਬ ਦਿੱਤਾ। ਭਗਤ ਸਿੰਘ ਦੇ ਇਨ੍ਹਾਂ ਬੋਲਾਂ ਦਾ ਕੁੱਝ ਮੁੱਲ ਪਾਇਆ:

"ਤੁਹਾਡਾ ਭਲਾ ਇਸੇ ਵਿਚ ਹੈ ਕਿ ਤੁਸੀਂ ਧਰਮ, ਰੰਗ, ਨਸਲ ਅਤੇ ਕੌਮ ਤੇ ਮੁਲਕ ਦੇ ਭਿੰਨ-ਭੇਦ ਮਿਟਾ ਕੇ ਇਕੱਠੇ ਹੋ ਜਾਓ ਅਤੇ ਹਕੂਮਤੀ ਤਾਕਤ ਨੂੰ ਆਪਣੇ ਹੱਥ ਵਿਚ ਲੈਣ ਦੇ ਯਤਨ ਕਰੋ"

ਸੋ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਮਹਾਨ ਸਪੂਤ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਬੋਲ ਪੁਗਾਉਣ।

ਹਵਾਲੇ: 1.ਅਮਰ ਉਜਾਲਾ (ਹਿੰਦੀ) ਮਿਤੀ 27.9.22005; 2.ਹਿੰਦੂ ਸਭਾ ਵਾਰਤਾ 7 ਤੋਂ 13 ਦਸੰਬਰ, 2005; 3, 7 ਅਤੇ 8 ਫਾਸ਼ਿਜ਼ਮ ਆਫ ਸੰਘ ਪਰਿਵਾਰ...(ਅੰਗਰੇਜ਼ੀ)... ਲੇਖਕ ਰਾਮ ਪੁਨਿਆਨੀ...ਮੀਡੀਆ ਹਾਊਸ, ਦਿੱਲੀ,2002; 4, ਤੇ 10, ਦੈਨਿਕ ਜਾਗਰਣ (ਹਿੰਦੀ) 22.1.2006, ਅਤੇ 6.4.2006; 5.ਹਿੰਦੁਸਤਾਨ ਟਾਈਮਜ਼ (ਅੰਗਰੇਜ਼ੀ) ਮਿਤੀ 11.3.2006 ਸਫਾ 8; 6.ਅਪਲਾਈਡ ਅੰਬੇਡਕਰਿਜ਼ਮ-2004...(ਸਫਾ 17)... (ਅੰਗਰੇਜ਼ੀ) ...ਲੇਖਕ ਕੋਵੀਨਾ...ਪ੍ਰਕਾਸ਼ਕ 7-141, ਮਿਤਾਪਲਮ ਗਲੀ, ਗੁਦੂਰ (ਆਂਧਰਾ ਪ੍ਰਦੇਸ਼) ਮਾਰਚ,2004; 9.ਦਿਵਯ ਮਾਨਵ ਮਿਸ਼ਨ ਦੀ ਪੱਤ੍ਰਿਕਾ ਦਿਵਯਯੁੱਗ (ਹਿੰਦੀ), ਜਨਵਰੀ, 2004; (ਨੋਟ: ਗਹੁ ਨਾਲ ਵਾਚਣ ਤੋਂ ਇਹ ਦਿਵਯ ਜਯੋਤੀ, ਦਿਵਯ ਫਾਰਮੇਸੀ, ਦਿਵਯ ਮਾਨਵ ਮਿਸ਼ਨ ਨੂੰ ਜੋੜਦੀ ਤੰਦ ਸਪਸ਼ਟ ਨਜ਼ਰ ਆਵੇਗੀ)

ਟੈਲੀਫੋਨ ਨੰ:01679-241466 ਮੋਬਾ:9316215172



# ਭਾਰਤ ਵਿੱਚ ਵਿਗਿਆਨ ਦੀ ਹਾਲਤ

ਬਲਬੀਰ ਸਿੰਘ ਪਰਵਾਨਾ

ਪਿਛਲਾ ਵਰ੍ਹਾ 2005 ਵਿਗਿਆਨ ਵਰ੍ਹੇ ਵਜੋਂ ਮਨਾਇਆ ਗਿਆ ਹੈ। ਵਿਗਿਆਨਕ ਪ੍ਰਾਪਤੀਆਂ ਦਰਸਾਉਂਦੀ ਰੇਲ ਗੱਡੀ ਦੇਸ਼ ਦੇ ਇਕ ਕੋਨੇ ਤੋਂ ਦੂਸਰੇ ਕੋਨੇ ਤੱਕ ਲਿਜਾਈ ਗਈ ਅਤੇ ਭਾਸ਼ਣ, ਸੈਮੀਨਾਰ, ਰੈਲੀਆਂ ਆਦਿ ਕਰਕੇ ਲੋਕਾਈ ਨੂੰ ਵਿਗਿਆਨਕ ਸੋਚ ਦਾ ਧਾਰਨੀ ਹੋਣ ਲਈ ਵਿਆਪਕ ਪ੍ਰਚਾਰ ਕੀਤਾ ਗਿਆ। ਜੇਕਰ ਅਸੀਂ ਭਾਰਤੀ ਵਿਗਿਆਨ ਅਤੇ ਤਕਨਾਲੋਜੀ ਦੀਆਂ ਪ੍ਰਾਪਤੀਆਂ ਬਾਰੇ ਹੁੰਦੇ ਪ੍ਰਚਾਰ ਤੋ ਹਟਕੇ ਵਿਆਪਕ ਭਾਰਤੀ ਸਮਾਜ 'ਤੇ ਨਿਗ੍ਹਾ ਮਾਰੀਏ ਤਾਂ ਸਾਨੂੰ ਤਸਵੀਰ ਦਾ ਪੁੱਠਾ ਪਾਸਾ ਵੀ ਸਾਫ ਨਜ਼ਰ ਪੈਂਦਾ ਹੈ।

ਪਹਿਲਾਂ ਇਹ ਕਿ ਦੇਸ਼ ਦੀ ਅਜ਼ਾਦੀ ਦੇ ਲਗਭਗ 60 ਸਾਲ ਬੀਤ ਚੁੱਕਣ ਉਪਰੰਤ ਵੀ ਸਾਡੇ ਬਹੁ-ਗਿਣਤੀ ਲੋਕ ਅਜੇ ਤੱਕ ਵਿਗਿਆਨਕ ਸੋਚ ਅਤੇ ਵਿਗਿਆਨਕ ਨਜ਼ਰੀਏ ਤੋਂ ਕੋਰੇ, ਅੰਧ-ਵਿਸ਼ਵਾਸਾਂ ਦੇ ਹਨ੍ਹੇਰੇ 'ਚ ਜੀ ਰਹੇ ਹਨ। ਸਾਡੇ ਦੇਸ਼ ਦਾ ਲੋਕ ਸਭਿਆਚਾਰ ਵਿਗਿਆਨ ਤੋਂ ਬੇਮੁੱਖ ਹੈ। ਭਾਰਤੀ ਲੋਕ ਅੰਧ-ਵਿਸ਼ਵਾਸ ਅਤੇ ਰੂੜ੍ਹੀਵਾਦ ਦੀ ਜਕੜ ਵਿਚ ਹਨ। ਉਹ ਅੱਜ ਵੀ ਆਪਣੇ ਰੋਜ਼ਾਨਾ ਜੀਵਨ ਦੇ ਨਿੱਕੇ-ਨਿੱਕੇ ਫੈਸਲੇ ਜਾਂ ਜੀਵਨ ਦੀਆਂ ਸਮੱਸਿਆਵਾਂ ਆਦਿ ਦੇ ਹੱਲ ਲਈ ਜੋਤਸ਼ੀਆਂ-ਸਿਆਣਿਆਂ ਪਿੱਛੇ ਘੁੰਮ ਰਹੇ ਹਨ। ਪਿੰਡ ਪਿੰਡ ਗੱਦੀਆਂ ਲਾਈ ਬੈਠੇ ਪਾਖੰਡੀਆਂ ਦੇ ਡੇਰਿਆਂ 'ਚ ਲਗਾਤਾਰ ਭੀੜਾਂ ਤਾਂ ਵਧਦੀਆਂ ਹੀ ਜਾਂਦੀਆਂ ਹਨ।

ਇਸ ਲਈ ਸੁਆਲ ਉੱਠਦਾ ਹੈ ਕਿ ਕੀ ਪਿਛਲੇ ਸਮੇਂ ਦੀ ਕੌਮੀ ਉਸਾਰੀ 'ਚ, ਵਿਗਿਆਨ ਦਾ ਰੋਲ ਇੰਨਾ ਧੁੰਦਲਾ ਕਿਉਂ ਹੈ? ਗਰੀਬੀ, ਅਨਪੜ੍ਹਤਾ ਅਤੇ ਜਹਾਲਤ 'ਚ ਜਕੜੇ ਬਹੁ-ਗਿਣਤੀ ਲੋਕਾਂ ਦਾ ਅੰਧ-ਵਿਸ਼ਵਾਸ ਦੀ ਦਲਦਲ ਵਿਚ ਫਸੇ ਹੋਣਾ ਤਾਂ ਸਮਝ 'ਚ ਪੈਂਦਾ ਹੈ ਪ੍ਰੰਤੂ ਦੇਸ਼ ਦੇ ਖਾਂਦੇ-ਪੀਂਦੇ, ਪੜ੍ਹੇ-ਲਿਖੇ ਤਬਕੇ, ਜਿਨ੍ਹਾਂ ਕੋਲੋਂ ਆਪਣੇ ਨਿੱਜੀ ਅਤੇ ਸਮਾਜਿਕ ਜੀਵਨ ਵਿਚ ਵਿਗਿਆਨਕ ਨਜ਼ਰੀਏ ਅਤੇ ਤਰਕਸ਼ੀਲਤਾ ਦੀ ਆਸ ਕੀਤੀ ਜਾ ਸਕਦੀ ਹੈ, ਉਹਨਾਂ ਦੀ ਸੋਚ ਵੀ ਗੈਰ-ਵਿਗਿਆਨਕ ਹੈ। ਸਮਾਜ ਦਾ ਇਹ ਤਬਕਾ ਹੀ ਅਸਲ ਵਿਚ ਵਿਗਿਆਨਕ ਵਿਰੋਧੀ ਹੋ ਨਿੱਬੜਦਾ ਹੈ। ਜਿੰਨੀ ਵੱਡੀ ਸਿਆਸੀ ਹੈਸੀਅਤ ਵਾਲਾ ਕੋਈ ਵਿਅਕਤੀ ਜਿਸ ਡੇਰੇ ਦਾ ਭਗਤ ਬਣਦਾ ਹੈ, ਉਹ ਉਸ ਡੇਰੇ ਵੱਲ ਆਮ ਲੋਕਾਂ ਦੀਆਂ ਭੀੜਾਂ ਇਕੱਠੀਆਂ ਕਰ ਸਕਣ ਦਾ ਮੁੱਖ ਕਾਰਣ ਹੋ ਨਿੱਬੜਦਾ ਹੈ। ਕਿਸੇ ਵਹਿਮ ਨੂੰ ਮੰਨਣ ਲਈ, ਜਿੰਨਾ ਕੋਈ ਪੜ੍ਹਿਆ-ਲਿਖਿਆ ਜਾਂ ਸਮਾਜਕ ਰੁਤਬੇ ਵਾਲਾ ਪਹਿਲਕਦਮੀ ਕਰਦਾ ਹੈ ਉਹ ਵਹਿਮ ਬਹੁਤ ਤੇਜ਼ੀ ਨਾਲ ਲਾਈਲੱਗ ਲੋਕਾਂ ਨੂੰ ਆਪਣੇ ਵੱਲ ਖਿੱਚਦਾ ਹੈ। ਮਿਸਾਲਾਂ ਤਾਂ ਬਹੁਤ ਦਿੱਤੀਆਂ ਜਾ ਸਕਦੀਆਂ ਹਨ ਪਰ ਇੱਥੇ ਗਣੇਸ਼ ਦੀ ਮੂਰਤੀ ਦੇ ਦੁੱਧ ਪੀਣ ਦੀ ਅਫਵਾਹ ਹਿੰਦੂ ਭਾਈਚਾਰੇ ਦੇ ਖਾਂਦੇ-ਪੀਂਦੇ ਘਰਾਂ ਰਾਹੀ ਹੀ, ਟੈਲੀਫੋਨ ਅਤੇ ਮੋਬਾਇਲ ਫੋਨਾਂ ਜ਼ਰੀਏ ਦੇਸ਼ ਦੇ ਕੋਨੇ ਕੋਨੇ 'ਚ ਮਿੰਟਾ-ਸਕਿੰਟਾਂ 'ਚ ਹੀ ਪਹੁੰਚ ਗਈ ਸੀ। ਇਹ ਅਫ਼ਵਾਹ ਸਿਰਫ ਭਾਰਤ ਵਿਚ ਹੀ ਨਹੀਂ ਸਗੋਂ ਨਿਊਯਾਰਕ ਅਤੇ ਲੰਡਨ 'ਚ ਵਸਣ ਵਾਲੇ ਖਾਂਦੇ-ਪੀਂਦੇ ਭਾਰਤੀਆਂ ਨੇ ਵੀ ਲੱਖਾਂ ਟਨ ਦੁੱਧ ਮੂਰਤੀਆਂ ਦੇ ਉਤੋਂ ਵਹਾ ਦਿੱਤਾ ਸੀ। ਆਪਣੀ ਵਿਗਿਆਨ ਵਿਰੋਧੀ ਚੇਤਨਾ ਦਾ ਸਬੂਤ ਇਸ ਅਖੌਤੀ ਪੜ੍ਹੇ-ਲਿਖੇ ਲੋਕ, ਸਿਰਫ ਅਫਵਾਹਾਂ ਫੈਲਾ ਕੇ ਹੀ ਨਹੀਂ ਦਿੰਦੇ ਸਗੋਂ ਆਪਣੀ ਪਿਛਾਂਹਖਿੱਚੂ ਸੋਚਣੀ ਦਾ ਸਬੂਤ ਦਿੰਦਿਆਂ ਵੀ ਇਹ ਨਵੀਨ ਤਕਨਾਲੋਜੀ ਦਾ ਸਹਾਰਾ ਲੈਂਦੇ ਹਨ। ਪਿੱਛੇ ਜਿਹੇ ਕੇਰਲਾ ਵਿਚ ਖਾਂਦੇ-ਪੀਂਦੇ ਘਰਾਂ'ਚ ਇਕ ਅਜੀਬ ਝੱਲ ਕੁੱਦਿਆ ਸੀ ਜਿਸ ਤਹਿਤ ਗਰਭਵਤੀ ਔਰਤਾਂ ਦੇ ਘਰ ਵਾਲੇ ਜੋਤਸ਼ੀਆਂ ਕੋਲੋਂ ਬੱਚੇ ਦੇ ਜਨਮ ਦੀ ਸ਼ੁਭ ਘੜੀ ਦਾ ਪਤਾ ਲਗਾਉਂਦੇ ਹਨ ਅਤੇ ਫਿਰ ਹਜ਼ਾਰਾਂ ਰੁਪਏ ਖਰਚ ਕੇ, ਜੋਤਸ਼ੀ ਰਾਹੀਂ ਤਹਿ ਕੀਤੇ ਸਮੇਂ ਅਨੁਸਾਰ ਔਰਤ ਦਾ ਆਪਰੇਸ਼ਨ ਕਰਵਾਕੇ ਉਸ ਸ਼ੁਭ ਘੜੀ 'ਤੇ ਹੀ ਬੱਚੇ ਨੂੰ ਜਨਮ ਲੈਣਾ ਯਕੀਨੀ ਬਣਾਉਂਦੇ ਰਹੇ ਹਨ।

**ਦੇਸ਼ ਵਿਚ ਵਿਗਿਆਨ ਦੀ ਦੁਰਦਸ਼ਾ ਦੇ ਕਾਰਣ:**

ਸਾਡੇ ਦੇਸ਼ ਦੀਆਂ ਲਗਭਗ ਦੋ ਸੌ ਯੂਨੀਵਰਸਿਟੀਆਂ ਵੱਲੋਂ ਇੰਜਨੀਅਰਿੰਗ ਅਤੇ ਮੈਡੀਕਲ ਸਾਇੰਸ ਰਾਹੀਂ ਪੜ੍ਹਾਇਆ ਜਾਣ ਵਾਲਾ ਵਿਗਿਆਨ, ਸਾਧਨਾਂ ਦੀ ਘਾਟ ਅਤੇ ਭ੍ਰਿਸ਼ਟਚਾਰ ਦੀ ਜਕੜ 'ਚ ਹੋਣ ਕਾਰਣ ਕਾਫੀ ਨੀਵੇਂ ਪੱਧਰ ਦਾ ਹੈ। ਭਾਵੇਂ ਯੂਨੀਵਰਸਿਟੀਆਂ ਦੇ ਵਿਗਿਆਨ ਵਿਭਾਗਾਂ ਦੀ ਮੁੱਖ ਜ਼ਿੰਮੇਵਾਰੀ ਖੋਜ ਦੀ ਹੈ ਪਰ ਇਹ ਸਾਡੇ ਡਾਕਟਰਾਂ ਅਤੇ ਇੰਜਨੀਅਰਾਂ ਨੂੰ ਡਿਗਰੀਆਂ ਦੇਣ ਤੱਕ ਹੀ ਸੀਮਤ ਰਹਿ ਗਈਆਂ ਹਨ।

ਭਾਰਤ ਦਾ ਸਿੱਖਿਆ ਪ੍ਰਬੰਧ ਬੱਚਿਆਂ ਨੂੰ ਜੋ ਪਾਠ-ਕ੍ਰਮ ਪ੍ਰਦਾਨ ਕਰਦਾ ਹੈ, ਉਸਦੀ ਬੁਨਿਆਦ ਵਿਗਿਆਨ 'ਤੇ ਅਧਾਰਿਤ ਘੱਟ ਅਤੇ ਕਾਲਪਨਿਕ ਆਦਰਸ਼ਾਂ 'ਤੇ ਟਿਕੀ ਹੋਈ ਹੈ। ਇੱਥੋਂ ਦੀਆਂ ਸਰਕਾਰਾਂ ਵਿੱਦਿਆਂ ਦੇ 'ਕੇਸਰੀ ਕਰਨ', ਯੂਨੀਵਰਸਿਟੀਆਂ ਵਿੱਚ ਜੋਤਿਸ਼ ਨੂੰ ਵਿਗਿਆਨ ਦੇ ਤੌਰ 'ਤੇ ਸਥਾਪਤ ਕਰਨ ਲਈ ਨਵੇਂ ਵਿਭਾਗ ਖੋਲ੍ਹਣ ਅਤੇ ਹੋਰ ਬਹੁਤ ਸਾਰੇ ਗੈਰ-ਵਿਗਿਆਨਕ ਢੰਗਾਂ ਰਾਹੀਂ ਸਾਡੇ ਵਿਦਿਆਰਥੀਆਂ ਦੀ ਸੋਚ ਨੂੰ ਗੈਰ-ਵਿਗਿਆਨਕ ਹਨ੍ਹੇਰੇ ਵਿੱਚ ਸੁੱਟ ਰਹੀਆਂ ਹਨ। ਇਹ ਸਿੱਖਿਆ ਪ੍ਰਬੰਧ ਬੱਚਿਆਂ ਵਿਚ ਖੋਜੀ ਪ੍ਰਵਿਰਤੀ ਨੂੰ ਜਗਾਉਣ ਦੀ ਥਾਂ ਕਿਤਾਬੀ-ਕੀੜੇ ਬਣਾ ਰਿਹਾ ਹੈ। ਇਹ ਚੀਜ਼ਾਂ ਦੇ ਅਸਲ ਵਰਤਾਰੇ ਨੂੰ ਸਮਝਣ ਦੀ ਬਜਾਏ ਰੱਟਾ ਲਾਕੇ ਇਮਤਿਹਾਨ ਵਿਚ ਹੂ-ਬ-ਹੂ ਉਗਲ ਦੇਣ ਨੂੰ ਹੀ ਆਦਰਸ਼ ਬਣਾ ਰਹੀ ਹੈ। ਫਿਰ ਅਜਿਹੇ ਨੌਜਵਾਨਾਂ ਦਾ ਵਿਗਿਆਨਕ ਦ੍ਰਿਸ਼ਟੀਕੋਣ ਕਿਵੇਂ ਬਣੇਗਾ? ਜਦੋਂ ਸਾਡੇ ਡਾਕਟਰ,'ਮੇਰੀ ਤਾਂ ਕੋਸ਼ਿਸ਼ ਹੈ-ਰਹਿਮਤ ਤਾਂ ਪ੍ਰਮਾਤਮਾ ਨੇ ਹੀ ਕਰਨੀ ਹੈ', ਅਤੇ ਸਾਡੇ ਵਿਗਿਆਨੀ ਨਵੀਂ ਵਿਗਿਆਨਕ ਲੱਭਤ ਦਾ ਸਫਲ ਪ੍ਰਦਰਸ਼ਨ ਕਰਨ ਤੋਂ ਪਹਿਲਾਂ ਯੱਗ ਅਤੇ ਮੰਤਰਾਂ ਦਾ ਜਾਪ ਕਰਾਉਂਦੇ ਹੋਣ ਤਾਂ ਫਿਰ ਵਿਗਿਆਨਕ ਦ੍ਰਿਸ਼ਟੀਕੋਣ ਬਣੇਗਾ ਕਿਵੇਂ?

ਵਿਗਿਆਨਕ ਪ੍ਰਾਪਤੀਆਂ ਦੇ ਫੋਕੇ ਜਸ਼ਨਾਂ ਦੀ ਥਾਂ ਅੱਜ ਲੋੜ ਹੈ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣ ਦੀ। ✡

ਨੌਜਵਾਨ ਅਤੇ ਸੈਕਸ-ਸਿੱਖਿਆ-3

# ਔਰਤਾਂ ਦੇ ਲਿੰਗਕ ਅੰਗ ਅਤੇ ਕਾਰਜ -ਪ੍ਰਣਾਲੀ

ਡਾ.ਸ਼ਿਆਮ ਸੁੰਦਰ ਦੀਪਤੀ

ਸੈਕਸ ਬਾਰੇ ਲੁਕੋ ਦੀ ਗੱਲ ਮਨੁੱਖੀ ਸਰੀਰ ਦੇ ਅੰਗ ਤੋਂ ਹੀ ਸ਼ੁਰੂ ਹੋ ਜਾਂਦੀ ਹੈ। ਸਰੀਰ ਦੇ ਹਰ ਇੱਕ ਅੰਗ ਦੀ ਮਹੱਤਤਾ ਹੈ ਤੇ ਫਿਰ ਸੈਕਸ ਅੰਗ ਜੋ ਕਿ ਮਨੁੱਖ ਦੀ ਪੈਦਾਵਾਰ, ਉਸ ਦੀ ਨਸਲ ਨੂੰ ਅੱਗੇ ਤੋਰਨ ਵਾਲੇ ਹਨ, ਦਾ ਦਰਜਾ ਤਾਂ ਕਾਫੀ ਵੱਧ ਹੋਣਾ ਚਾਹੀਦਾ ਹੈ। ਇਨ੍ਹਾਂ ਅੰਗਾਂ ਦੀ ਸਾਂਭ-ਸੰਭਾਲ ਬਾਰੇ ਜ਼ਿਆਦਾ ਅਹਿਤੀਆਤ ਵਰਤਣ ਦੀ ਲੋੜ ਹੈ। ਜਦੋਂ ਕਿ ਹੁੰਦਾ ਉਲਟ ਹੈ: ਸੈਕਸ ਅੰਗਾਂ ਬਾਰੇ ਅਸੀਂ ਅਵੇਸਲੇ ਵੀ ਹਾਂ ਤੇ ਕਿਸੇ ਮਰਜ਼ ਵੇਲੇ ਇਨ੍ਹਾਂ ਨੂੰ ਅਣਗੌਲਿਆਂ ਵੀ ਕਰਦੇ ਹਾਂ। ਕਾਰਨ ਸਪੱਸ਼ਟ ਹੈ ਕਿ ਅਸੀਂ ਇਨ੍ਹਾਂ ਬਾਰੇ ਵਿਚਾਰ ਵਟਾਂਦਰਾ ਕਰਨ ਦੇ ਅਸਮਰਥ ਹਾਂ। ਤੁਸੀਂ ਅੰਦਾਜ਼ਾ ਲਗਾਓ ਕਿ ਅਸੀਂ ਇਨ੍ਹਾਂ ਨੂੰ 'ਗੁਪਤ ਅੰਗ' ਕਹਿੰਦੇ ਹਾਂ ਅਤੇ ਇਨ੍ਹਾਂ ਨਾਲ ਸਬੰਧਤ ਬੀਮਾਰੀਆਂ ਜਾਂ ਮਸਲਿਆਂ ਬਾਰੇ ਮਾਹਿਰਾਂ ਨੂੰ 'ਗੁਪਤ ਰੋਗਾਂ ਦੇ ਮਾਹਿਰ'।

'ਗੁਪਤ' ਸ਼ਬਦ ਜਾਂ ਲੁਕੋ ਦੀ ਧਾਰਨਾ ਅਜਿਹੀ ਹੈ ਕਿ ਲੋਕ ਇਸ ਨੂੰ ਸਾਹਮਣੇ ਨਹੀਂ ਲਿਆਂਉਂਦੇ ਜਾਂ ਸਾਹਮਣੇ ਲਿਆਂਉਂਦੇ ਹੋਏ ਝਿਜਕਦੇ ਹਨ। ਇਨ੍ਹਾਂ ਮਾਹਿਰਾਂ ਕੋਲ ਜਾਣ ਤੋਂ ਸੰਗਦੇ ਹਨ ਤੇ ਇਸ ਲਈ ਵੀ ਨਹੀਂ ਜਾਂਦੇ ਕਿ ਕੋਈ ਦੇਖ ਨਾ ਲਵੇ। ਕੀ ਅਸੀਂ ਹੋਰ ਬੀਮਾਰੀਆਂ ਲਈ ਡਾਕਟਰਾਂ ਕੋਲ ਨਹੀਂ ਜਾਂਦੇ? ਬੁਖਾਰ, ਪੇਟ-ਦਰਦ, ਖਾਂਸੀ, ਗਲਾ ਖਰਾਬ ਹੋਣ ਦੀ ਸੂਰਤ ਵਿਚ ਕੀ ਅਸੀਂ ਚੁੱਪਚਾਪ ਬੈਠੇ ਰਹਿੰਦੇ ਹਾਂ? ਨਹੀਂ।

ਇਸ ਲਈ ਸੈਕਸ ਪ੍ਰਕ੍ਰਿਆ, ਇਨ੍ਹਾਂ ਨਾਲ ਸਬੰਧਿਤ ਮਸਲਿਆਂ ਅਤੇ ਰੋਗਾਂ ਨੂੰ ਸਮਝਣ ਤੋਂ ਪਹਿਲਾਂ, ਇਨਾਂ ਅੰਗਾਂ ਦੀ ਬਣਤਰ ਅਤੇ ਕਾਰਜ-ਪ੍ਰਣਾਲੀ ਬਾਰੇ ਜਾਣਨਾ ਬਹੁਤ ਜ਼ਰੂਰੀ ਹੈ।

ਔਰਤ ਦੇ ਸੈਕਸ ਅੰਗਾਂ ਨੂੰ ਅਸੀਂ ਬਾਹਰੀ ਅਤੇ ਅੰਦਰਲੇ ਅੰਗਾਂ ਵਿਚ ਵੰਡ ਕੇ ਸਮਝਣ ਦੀ ਕੋਸ਼ਿਸ਼ ਕਰਾਂਗੇ।

ਔਰਤ ਦੇ ਸਰੀਰ ਵਿਚ ਭਾਵੇਂ ਦੇਖਣ ਨੂੰ ਉਸ ਤਰ੍ਹਾਂ ਦੇ ਬਾਹਰੀ ਅੰਗ ਨਹੀਂ ਹੁੰਦੇ ਜਿਵੇਂ ਮਰਦਾਂ ਵਿਚ ਹੁੰਦੇ ਹਨ, ਪਰ ਫਿਰ ਵੀ ਜੋ ਵੀ ਹਿੱਸੇ ਮੌਜੂਦ ਹੁੰਦੇ ਹਨ ਉਨ੍ਹਾਂ ਦੀ ਜਾਣਕਾਰੀ ਹੋਣੀ ਚਾਹੀਦੀ ਹੈ। ਉਹ ਜਿਸ ਵੀ ਅਵਸਥਾ ਵਿਚ ਹਨ ਉਨ੍ਹਾਂ ਦੀ ਆਪਣੀ ਬਣਤਰ ਅਤੇ ਕਾਰਜ-ਪ੍ਰਣਾਲੀ ਹੈ। ਇਸ ਬਾਹਰੀ ਅੰਗਾਂ ਦੇ ਸਮੂਹ ਨੂੰ 'ਭਗ' ਵੀ ਕਿਹਾ ਜਾਂਦਾ ਹੈ ਜਿਰਸ ਵਿਚ ਯੋਨੀ ਦਾ ਮੂੰਹ, ਭਗਨਾਸਾ (ਕਲਾਟੋਰਿਸ), ਯੋਨੀ ਬੁੱਲ੍ਹੀਆਂ ਹੁੰਦੀਆਂ ਹਨ। ਔਰਤਾਂ ਵਿਚ ਆਦਮੀਆਂ ਦੀ ਤੁਲਨਾ ਵਿਚ ਪੇਸ਼ਾਬ ਨਲੀ ਦਾ ਸੁਰਾਖ਼ ਅਲੱਗ ਹੁੰਦਾ ਹੈ ਜੋ ਕਿ ਇਸ ਸਮੂਹ ਦੇ ਅੰਦਰ ਆਉਂਦਾ ਹੈ।

ਔਰਤ ਦੇ ਸੈਕਸ ਅੰਗਾਂ ਦੇ ਬਾਹਰਲੇ ਹਿੱਸੇ ਨੂੰ ਸਮਝਣ ਲਈ, ਇਹ ਤੁਲਨਾ ਤੁਹਾਨੂੰ ਭਾਵੇਂ ਅਜੀਬ ਜਿਹੀ ਲੱਗੇ, ਪਰ ਇਸ ਦੀ ਅਹਿਮੀਅਤ ਦੇ ਹਿਸਾਬ ਨਾਲ ਇਸ ਤੋਂ ਵਧੀਆ ਤੁਲਨਾ ਨਹੀਂ ਹੋ ਸਕਦੀ। ਜੇਕਰ ਬਾਹਰਲੇ ਹਿੱਸੇ ਨੂੰ ਅਸੀਂ ਜੁੜੇ ਹੋਏ ਹੋਂਠ ਜਾਂ ਸੈਕਸ ਅੰਗਾਂ ਦੇ ਇਸ ਹਿੱਸੇ ਨੂੰ ਮੂੰਹ ਨਾਲ ਤੁਲਨਾ ਕਰੀਏ ਤਾਂ ਅਸੀਂ ਇਸ ਨੂੰ ਵਧੀਆ ਢੰਗ ਨਾਲ ਸਮਝ ਸਕਦੇ ਹਾਂ।

ਸਭ ਤੋਂ ਉਪਰਲੀ ਤਹਿ ਤੇ ਨਜ਼ਰ ਆ ਰਹੀਆਂ ਸੱਜੇ-ਖੱਬੇ ਪਾਸੇ ਦੋ ਮੁੱਖ ਜਾਂ ਵੱਡੀਆਂ ਬੁੱਲੀਆਂ ਹੁੰਦੀਆਂ ਹਨ। ਇਹ ਮੂੰਹ ਦੇ ਬੁੱਲਾਂ ਵਰਗੀਆਂ ਹੁੰਦੀਆਂ ਹਨ। ਇਸ ਦੀ ਉਪਰਲੀ ਤਹਿ ਸਰੀਰ ਦੀ ਆਮ ਚਮੜੀ ਵਰਗੀ ਹੁੰਦੀ ਹੈ ਅਤੇ ਇਸ ਉਪਰ ਵਾਲ ਹੁੰਦੇ ਹਨ ਜੋਕਿ ਪੇਟ ਵਾਲੇ ਪਾਸੇ ਤੱਕ ਉਪਰ ਨੂੰ ਜਾਂਦੇ ਹਨ। ਇਨ੍ਹਾਂ ਬੁੱਲ੍ਹੀਆਂ ਦੀ ਅੰਦਰਲੀ ਤਹਿ ਮੂੰਹ ਦੇ ਅੰਦਰ ਵਰਗੀ ਗੁਲਾਬੀ ਤਹਿ ਹੁੰਦੀ ਹੈ ਜਿਸ ਵਿਚ ਕਾਫੀ ਗੰਥੀਆਂ ਹੁੰਦੀਆਂ ਹਨ, ਜੋਕਿ ਇਸ ਖੇਤਰ ਵਿਚ ਤਰਲ ਪਦਾਰਥ ਛੱਡਦੀਆਂ ਰਹਿੰਦੀਆਂ ਹਨ। ਇਸ ਤੋਂ ਥੱਲੇ ਦੋ ਹੋਰ ਪਤਲੀਆਂ, ਗੁਲਾਬੀ ਛੋਟੀਆਂ ਬੁੱਲ੍ਹੀਆਂ ਹੁੰਦੀਆਂ ਹਨ। ਇਨਾਂ ਵੱਡੀਆਂ ਅਤੇ ਛੋਟੀਆਂ ਬੁੱਲ੍ਹੀਆਂ ਨੂੰ ਖੋਲਕੇ ਦੇਖਣ ਤੋਂ ਪਤਾ ਚਲਦਾ ਹੈ ਕਿ ਉੱਪਰ ਤੋਂ ਥੱਲੇ ਦੀ ਦਿਸ਼ਾ ਵੱਲ, ਭਾਵ ਪੇਟ ਤੋਂ ਥੱਲੇ ਵੱਲ, ਸਭ ਤੋਂ ਉੱਪਰ ਭਗਨਾਸਾ, ਫਿਰ ਪੇਸ਼ਾਬ ਨਲੀ ਦਾ ਸੁਰਾਖ ਤੇ ਫਿਰ ਯੋਨੀ ਦਾ ਸੁਰਾਖ ਜਾਂ ਯੋਨੀ-ਮੂੰਹ ਹੁੰਦਾ ਹੈ।

ਭਗਨਾਸਾ ਇਕ ਛੋਲਿਆਂ ਦੇ ਦਾਣੇ ਦੀ ਤਰ੍ਹਾਂ ਇਕ ਛੋਟਾ ਜਿਹਾ ਅੰਗ ਹੁੰਦਾ ਹੈ ਜੋਕਿ ਕਾਫੀ ਸੰਵੇਦਨਸ਼ੀਲ ਹੁੰਦਾ ਹੈ ਅਤੇ ਸੰਭੋਗ ਅਵਸਥਾ ਵਿਚ ਇਸ ਵਿਚ ਅਕੜਾਅ ਵੀ ਆਉਂਦਾ ਹੈ। ਇਸੇ ਲਈ ਇਸ ਦੀ ਮਰਦ ਦੇ ਲਿੰਗ ਨਾਲ ਤੁਲਨਾ ਕੀਤੀ ਜਾਂਦੀ ਹੈ।

ਔਰਤਾਂ ਦੇ ਪੇਸ਼ਾਬ ਦੀ ਨਲੀ ਸਿਰਫ ਚਾਰ ਸੈਂਟੀਮੀਟਰ ਲੰਮੀ ਹੁੰਦੀ ਹੈ ਜੋਕਿ ਪੇਸ਼ਾਬ ਦੇ ਬਲੈਡਰ ਨਾਲ ਜੁੜੀ ਹੁੰਦੀ ਹੈ।

ਯੋਨੀ ਔਰਤ ਦਾ ਇਕ ਅਹਿਮ ਅੰਗ ਹੈ ਜੋ ਕਿ ਸੈਕਸ ਪ੍ਰਕ੍ਰਿਆ ਨਾਲ ਜੁੜਿਆ ਹੈ। ਯੋਨੀ ਦੇ ਮੂੰਹ ਤੋਂ ਸ਼ੁਰੂ ਹੋਕੇ ਬੱਚੇਦਾਨੀ ਦੇ ਮੂੰਹ ਤੱਕ ਫੈਲਿਆ ਇਹ ਹਿੱਸਾ ਕਾਫੀ ਨਰਮ, ਫੈਲਣਯੋਗ ਹੁੰਦਾ ਹੈ। ਇਸ ਦੇ ਆਖਰੀ ਹਿੱਸੇ ਵਿੱਚ ਬੱਚੇਦਾਨੀ ਦਾ ਮੂੰਹ ਅੰਦਰ ਨੂੰ ਵਧਿਆ ਹੁੰਦਾ ਹੈ ਤੇ ਇਸ ਤਰ੍ਹਾਂ ਉਪਰ ਵਾਲੀ ਹਿੱਸੇ ਵਿਚ ਇਹ ਇੱਕ ਖੁਰਲੀ ਵਰਗਾ ਹੁੰਦਾ ਹੈ। ਸੰਭੋਗ ਸਮੇਂ, ਯੋਨੀ ਦਾ ਉਪਰਲਾ ਦੋ-ਤਿਹਾਈ ਹਿੱਸਾ ਗੁਬਾਰੇ ਵਾਂਗ ਫੈਲ ਜਾਂਦਾ ਹੈ। ਇਸ ਤਰ੍ਹਾਂ ਖੁਰਲੀ ਵਰਗੀ ਬਣਤਰ ਅਤੇ ਉਸ ਹਿੱਸੇ ਦਾ ਗੁਬਾਰੇ ਵਾਂਗ ਫੈਲਣਾ, ਮਰਦ ਦੇ ਵੀਰਜ ਨੂੰ ਸਾਂਭਣ ਵਿਚ ਮਦਦ ਕਰਦਾ ਹੈ, ਜੋਕਿ ਫਿਰ ਹੌਲੀ ਹੌਲੀ ਬੱਚੇਦਾਨੀ ਦੇ ਮੂੰਹ ਤੋਂ ਹੁੰਦੇ ਹੋਏ, ਆਂਡੇ ਦੀ ਤਲਾਸ਼ ਵਿਚ ਨਿਕਲਦੇ ਹਨ।

ਯੋਨੀ ਦੀ ਅੰਦਰਲੀ ਤਹਿ ਗੁਲਾਬੀ ਰੰਗ ਦੀ ਹੁੰਦੀ ਹੈ ਅਤੇ ਇਸ ਵਿਚ ਗਲਾਈਕੋਜਨ ਦੀ ਮਾਤਰਾ ਕਾਫੀ ਹੁੰਦੀ ਹੈ। ਇਨ੍ਹਾਂ ਵਿਚ ਤਰਲ ਪਦਾਰਥ ਪੈਦਾ ਕਰਨ ਵਾਲੀਆਂ ਗੰਥੀਆਂ ਵੀ ਕਾਫੀ ਹੁੰਦੀਆਂ ਹਨ। ਯੋਨੀ ਦੇ ਮੂੰਹ ਤੋਂ ਲੈਕੇ, ਬੁੱਲ੍ਹੀਆਂ ਦੀ ਪਰਤਾਂ ਤੋਂ ਪੈਦਾ ਹੁੰਦੇ ਤਰਲ, ਸੰਭੋਗ ਕ੍ਰਿਆ ਨੂੰ ਸੁਖਾਲਾ ਕਰਨ ਵਿਚ ਮਦਦ ਕਰਦੇ ਹਨ।

ਯੋਨੀ ਦੇ ਵਿਚ ਕੁਝ ਜੀਵਾਣੂ 'ਬੈਸੀਲਸ ਆਫ ਡੋਡਰਲੇਨ' ਵੀ ਹੁੰਦੇ ਹਨ। ਇਹ ਯੋਨੀ ਦੇ ਮਿੱਤਰ ਜੀਵਾਣੂ ਹਨ। ਇਹ ਜੀਵਾਣੂ ਲੈਕਟੋਜਨ ਨਾਲ ਮਿਲਕੇ ਲੈਕਟਿਕ ਐਸਿਡ ਬਣਾਉਂਦੇ ਹਨ। ਇਸ



ਤਰ੍ਹਾਂ ਉੱਥੋਂ ਦੇ ਤੇਜ਼ਾਬੀ ਵਾਤਾਵਰਨ, ਯੋਨੀ ਵਿਚ ਛੋਟੀ ਮੋਟੀ ਇਨਫੈਕਸ਼ਨ ਨਹੀਂ ਹੁੰਦੀ।

ਸੈਕਸ ਦੇ ਅੰਦਰਲੇ ਅੰਗਾਂ ਵਿਚ ਬੱਚੇਦਾਨੀ, ਫਲੋਪੀਅਨ ਨਲੀਆਂ, ਅੰਡਕੋਸ਼ ਮੁੱਖ ਅੰਗ ਹਨ ਜੋਕਿ ਯੋਨੀ ਦੇ ਆਖਰੀ ਹਿੱਸੇ ਨਾਲ ਜੁੜੇ ਹੁੰਦੇ ਹਨ।

ਜੇਕਰ ਗੌਰ ਨਾਲ ਦੇਖੀਏ ਤਾਂ ਇਹ ਤਿੰਨ ਅੰਗ ਪ੍ਰਜਨਣ ਪ੍ਰਣਾਲੀ ਦੇ ਅੰਗ ਹਨ। ਅਸੀਂ ਆਮ ਜੀਵਨ ਵਿਚ ਜਦੋਂ ਸੈਕਸ ਦੀ ਗੱਲ ਕਰਦੇ ਹਾਂ ਤਾਂ ਸਾਡੇ ਸਾਹਮਣੇ ਸਿਰਫ ਤੇ ਸਿਰਫ ਸੰਭੋਗ ਹੀ ਨਜ਼ਰ ਆਉਂਦਾ ਹੈ। ਬੱਚੇ ਪੈਦਾ ਕਰਨ ਦੀ ਗੱਲ ਵੇਲੇ ਅੰਡਕੋਸ਼ ਅਤੇ ਬੱਚੇਦਾਨੀ ਦੀ ਗੱਲ ਚਲਦੀ ਹੈ। ਦਰਅਸਲ ਸਿਰਫ ਮਨੁੱਖਾਂ ਵਿਚ ਹੀ ਸੈਕਸ ਅਤੇ ਪ੍ਰਜਨਣ ਦੋ ਵੱਖ ਵੱਖ ਵਰਤਾਰੇ ਹਨ, ਭਾਵੇਂ ਪ੍ਰਜਨਣ ਕ੍ਰਿਆ ਸੈਕਸ ਰਾਹੀਂ ਹੀ ਸੰਭਵ ਹੈ, ਪਰ ਦੂਸਰੇ ਪਾਸੇ ਇਹ ਲਾਜ਼ਮੀ ਨਹੀਂ ਕਿ ਜੇਕਰ ਕਿਸੇ ਨੇ ਬੱਚੇ ਪੈਦਾ ਨਹੀਂ ਕਰਨੇ ਤਾਂ ਉਸਸ ਦਾ ਸੈਕਸ/ਸੰਭੋਗ ਨਾਲ ਕੋਈ ਵਾਸਤਾ ਹੀ ਨਾ ਹੋਵੇ।

ਬੱਚੇਦਾਨੀ, ਬੱਚੇਦਾਨੀ ਦੇ ਮੂੰਹ(ਸਰਵਿਕਸ) ਤੋਂ ਸ਼ੁਰੂ ਹੁੰਦੀ ਹੈ ਜੋ ਕਿ ਯੋਨੀ ਦੇ ਆਖਰੀ ਹਿੱਸੇ ਨਾਲ ਜੁੜੀ ਹੁੰਦੀ ਹੈ। ਬੱਚੇਦਾਨੀ ਦੇ ਉਪਰਲੇ ਹਿੱਸੇ ਨੂੰ ਫੰਡਸ ਕਿਹਾ ਜਾਂਦਾ ਹੈ। ਇਸ ਦੀ ਸ਼ਕਲ ਅੰਡੇ ਵਰਗੀ ਹੁੰਦੀ ਹੈ। ਬੱਚੇਦਾਨੀ ਦੇ ਉਪਰਲੇ ਹਿਸੇ ਵਿਚ, ਦੋਹਾਂ ਪਾਸੇ ਇੱਕ ਫਲੋਪੀਅਨ ਨਲੀ ਹੁੰਦੀ ਹੈ, ਜੋਕਿ ਅੰਡਕੋਸ਼ ਤੱਕ ਜਾਂਦੀ ਹੈ। ਜਿਸ ਵਿਚੋਂ ਹਰ ਮਹੀਨੇ ਇਕ ਆਂਡਾ ਸੰਪੂਰਨ ਰੂਪ ਵਿਚ ਤਿਆਰ ਹੋਕੇ, ਫਲੋਪੀਅਨ ਨਲੀ ਤੇ ਮੂੰਹ ਵਿਚੋਂ ਹੁੰਦਾ ਹੋਇਆ ਬੱਚੇਦਾਨੀ ਵੱਲ ਜਾਂਦਾ ਹੈ ਤੇ ਰਾਹ ਵਿਚ ਮਰਦ ਦੇ ਵੀਰਜ ਨਾਲ ਮਿਲਦਾ ਹੈ ਤੇ ਬੱਚੇ ਦੀ ਬੁਨਿਆਦ ਰੱਖੀ ਜਾਂਦੀ ਹੈ।

ਬੱਚੇਦਾਨੀ ਦੀ ਅੰਦਰਲੀ ਤਹਿ, ਬੱਚੇ ਨੂੰ ਸੰਭਾਲਣ ਲਈ ਤਿਆਰ ਹੁੰਦੀ ਹੈ। ਕਿਸ਼ੋਰ ਅਵਸਥਾ ਦੀ ਸ਼ੁਰੂਆਤ ਵੇਲੇ ਔਰਤ ਦੇ ਸਰੀਰ ਵਿਚ ਦੋ ਮੁੱਖ ਹਾਰਮੋਨ - ਇਸਟਰੋਜਨ ਤੇ ਪ੍ਰੋਜੈਸਟਰੋਨ- ਇਸ ਤਹਿ ਨੂੰ ਤਿਆਰ ਕਰਦੇ ਹਨ। ਇਹ ਤਹਿ ਵਿਚ ਖ਼ੂਨ ਦੀ ਮਿਕਦਾਰ ਵਧ ਜਾਂਦੀ ਹੈ ਤੇ ਹੋਰ ਕਈ ਇੰਜ਼ਾਇਮ, ਰਸਾਇਣ ਆਦਿ ਵਧ ਜਾਂਦੇ ਹਨ ਤਾਂ ਜੋ ਬੱਚੇ ਨੂੰ ਵਿਕਸਿਤ ਕੀਤਾ ਜਾ ਸਕੇ। ਪਰ ਜਦੋਂ ਅੰਡਕੋਸ਼ ਵਿਚੋਂ ਆਏ ਅੰਡੇ ਨੂੰ ਵੀਰਜ ਨਹੀਂ ਮਿਲਦਾ, ਭਾਵ ਉਹ ਅੰਡਾ ਪ੍ਰਜਨਿਤ ਨਹੀਂ ਹੁੰਦਾ ਤਾਂ ਉਸ ਸੂਰਤ ਵਿਚ ਉਹ ਬੱਚੇਦਾਨੀ ਦੀ ਤਹਿ ਉਸ ਤੋਂ ਖਾਰਜ ਹੋ ਜਾਂਦੀ ਹੈ ਤੇ ਮਾਂਹਵਾਰੀ ਦੇ ਰੂਪ ਵਿਚ ਆਉਂਦੀਹੈ। ਇਸ ਤੋਂ ਬਾਅਦ ਫਿਰ ਇਹ ਚੱਕਰ ਦੁਬਾਰਾ ਸ਼ੁਰੂ ਹੁੰਦਾ ਹੈ। ਬੱਚੇ ਨੂੰ ਜੀ ਆਇਆਂ ਕਹਿਣ ਲਈ ਬੱਚੇਦਾਨੀ ਫਿਰ ਤਿਆਰੀ ਕਰਦੀ ਹੈ। ਤੁਸੀਂ ਜਾਣਦੇ ਹੀ ਹੋ ਕਿ ਜਦੋਂ ਬੱਚੇ ਬਣਨ ਦੀ ਪ੍ਰਕ੍ਰਿਆ ਆਰੰਭ ਹੁੰਦੀ ਹੈ, ਜਦੋਂ ਉਹ ਆਂਡੇ ਅਤੇ ਵੀਰਜ ਦਾ ਮੇਲ, ਬੱਚੇਦਾਨੀ ਦੀ ਤਹਿ ਤੇ ਟਿਕ ਜਾਂਦਾ ਹੈ, ਉਸ ਤੋਂ ਬਾਅਦ ਮਾਂਹਵਾਰੀ ਵੀ ਬੰਦ ਹੋ ਜਾਂਦੀ ਹੈ।

ਸੈਕਸ ਅੰਗ, ਸਰੀਰ ਦੇ ਹੋਰ ਅੰਗਾਂ ਦੀ ਤਰ੍ਹਾਂ ਜਨਮ ਵੇਲੇ ਹੀ ਬੱਚਿਆਂ ਵਿਚ ਮੌਜੂਦ ਹੁੰਦੇ ਹਨ। ਜਨਮ ਤੋਂ ਬਾਅਦ ਬੱਚੇ ਦਾ ਸਰੀਰ ਵਿਕਸਿਤ ਹੁੰਦਾ ਰਹਿੰਦਾ ਹੈ। ਕਦੇ ਉਸਦਾ ਕੱਦ ਵਧਦਾ ਹੈ, ਕਦੇ ਮਾਸਪੇਸ਼ੀਆਂ ਵਧਦੀਆਂ ਹਨ, ਕਦੇ ਉਹ ਦੰਦੀਆਂ ਕੱਢਦਾ ਹੈ ਤੇ ਕਦੇ ਉਸਦੇ ਦਿਮਾਗ ਦੀਆਂ ਤੰਤੂਆਂ ਵਿਚ ਵਾਧਾ ਹੋ ਰਿਹਾ ਹੁੰਦਾ ਹੈ। ਸੈਕਸ ਅੰਗਾਂ ਦੇ ਵਿਕਾਸ ਹੋਣ ਦੀ ਇਕ ਉਮਰ ਹੈ, ਤੇ ਉਸਦੇ ਕਈ ਪੜਾਅ ਹਨ, ਜੋ ਕਿ ਇਸ ਤਰ੍ਹਾਂ ਹਨ।

ਲੜਕੀਆਂ ਵਿਚ ਸੈਕਸ ਅੰਗਾਂ ਦਾ ਵਿਕਾਸ 10-11 ਸਾਲ ਦੀ ਉਮਰ ਤੋਂ ਸ਼ੁਰੂ ਹੁੰਦਾ ਹੈ, ਜੋ ਕਿ ਲੜਕਿਆਂ ਦੇ ਮੁਕਾਬਲੇ 2-3 ਸਾਲ ਪਹਿਲਾਂ ਸ਼ੁਰੂ ਹੋ ਜਾਂਦਾ ਹੈ।

**10 ਤੋਂ 11 ਸਾਲ ਦੇ ਵਿਚਕਾਰ** : ਛਾਤੀ ਉੱਪਰ ਨਿੱਪਲਾਂ ਥੱਲੇ ਛੋਟਾ ਜਿਹਾ ਉਭਾਰ ।

**ਸਾਢੇ ਗਿਆਰਾਂ ਸਾਲ 'ਤੇ** : ਕੱਛਾਂ ਵਿਚ ਵਾਲ, ਸੈਕਧ ਅੰਗਾਂ ਦੇ ਆਲੀ-ਦੁਆਲੇ ਛਾਤੀ ਵਧਣਾ, ਕੱਦ ਵਿਚ ਵਾਧਾ

**13 ਸਾਲ** : ਮਾਂਹਵਾਰੀ ਦੀ ਸ਼ੁਰੂਆਤ

**14 ਸਾਲ** :ਮੁੱਖ ਸੈਕਸ ਅੰਗਾਂ ਵਿਚ ਤਬਦੀਲੀਆਂ ਜਿਵੇਂ:-

*ਭਗਨਾਸਾ, ਯੋਨੀ ਬੁੱਲੀਆਂ ਦਾ ਵਧਣਾ।

*ਅੰਡਕੋਸ਼, ਬੱਚੇਦਾਨੀ, ਯੋਨੀ ਦੀ ਬਣਤਰ ਵਿਚ ਵਾਧਾ ਅਤੇ ਕਾਰਜ ਪ੍ਰਕ੍ਰਿਆ ਵਿਚ ਵਾਧਾ।

*ਵਾਲਾਂ ਦਾ ਵਧਣਾ।

*ਆਵਾਜ਼ ਯੰਤਰ ਵਿਚ ਕੋਈ ਤਬਦੀਲੀ ਨਾ ਹੋਣ ਕਾਰਨ ਆਵਾਜ਼ ਚੀਕਵੀਂ ਹੋਣੀ

*ਮੋਢੇ,ਛਾਤੀ, ਚੂਲੇ ਲਾਗੇ ਚਰਬੀ ਦਾ ਫੈਲਣਾ, ਜਿਸਤੋਂ ਔਰਤ ਦੀ ਵਿਸ਼ੇਸ਼ ਗੋਲਾਈਆਂ ਵਾਲੀ ਬਣਤਰ ਬਣਦੀ ਹੈ।

ਇਸ ਤੋਂ ਇਲਾਵਾ ਮਾਨਸਿਕ ਤੌਰ ਤੇ ਕੁਝ ਬਦਲਾਅ ਆਉਂਦੇ ਹਨ, ਜਿਵੇਂ ਲੜਕੀਆਂ ਸ਼ਰਮੀਲੀਆਂ ਹੋ ਜਾਂਦੀਆਂ ਹਨ ਅਤੇ ਦੂਸਰੇ ਸੈਕਸ ਪ੍ਰਤੀ (ਲੜਕਿਆਂ ਵੱਲ) ਖਿੱਚ ਪੈਦਾ ਹੁੰਦੀ ਹੈ।

ਇਸ ਤਰ੍ਹਾਂ ਸਾਨੂੰ ਇਨਾਂ ਸਾਰੀਆਂ ਸਥਿਤੀਆਂ ਦਾ ਪਤਾ ਹੋਣਾ ਚਾਹੀਦਾ ਹੈ ਜਿਨ੍ਹਾਂ ਵਿਚ ਇਕ ਬੱਚੀ ਲੰਘ ਕੇ ਔਰਤ ਦਾ ਦਰਜਾ ਹਾਸਿਲ ਕਰਦੀ ਹੈ। ਇਨ੍ਹਾਂ ਹਾਲਤਾਂ ਸਮਝਣ ਤੋਂ ਬਾਅਦ ਹੀ, ਮਾਂ-ਪਿਉ ਬੱਚਿਆਂ ਨੂੰ ਕੋਈ ਹਦਾਇਤ ਦੇ ਸਕਣਗੇ।

**97-ਗੁਰੂ ਨਾਨਕ ਐਵੀਨਿਊ ਮਜੀਠਾ ਰੋਡ, ਅੰਮ੍ਰਿਤਸਰ**
**ਮੋ:ਨੰ:98158-08506, 0183-2421006**

ਈਸ਼ਵਰ, ਅੱਲਾ ਨਾ ਕੋਈ ਭਗਵਾਨ ਹੈ।
ਇਨਸਾਨ ਤਾਂ ਸੰਘਰਸ਼ ਦੀ ਸੰਤਾਨ ਹੈ।
ਸੰਘਰਸ਼ ਦੇ ਆਧਾਰ ਤੇ ਇਨਸਾਨ ਦਾ ਵਜੂਦ ਹੈ,
ਨਾ ਕਿਸੇ ਦੀ ਦੇਣ ਹੈ ਤੇ ਨਾ ਕੋਈ ਅਹਿਸਾਨ ਹੈ।
ਤਬਦੀਲੀਆਂ ਸਿਰ ਸਿਹਰਾ ਹੈ ਇਨਸਾਨ ਦੇ ਸਰੂਪ ਦਾ,
ਪਥਰਾਟਾਂ ਦੀ ਬੋਲਦੀ ਆਪਣੀ ਜੁਬਾਨ ਹੈ।
ਸੋਹਣੇ ਚਿਹਰੇ, ਸੋਹਣੇ ਕੱਪੜੇ, ਸੁੰਦਰ ਸ਼ਬਦ ਨਹੀਂ,
ਇਨਸਾਨੀਅਤ ਇਨਸਾਨ ਦੀ ਪਹਿਚਾਣ ਹੈ।

**ਕੁਲਵੰਤ ਜ਼ੀਰਾ**

# ਸਾਰੀ ਸ਼ੈਤਾਨੀਅਤ ਦੀ ਜੜ੍ਹ

**ਕੰਵਲ ਧਾਲੀਵਾਲ**

**ਕੰਵਲ ਧਾਲੀਵਾਲ ਲੰਡਨ 'ਚ ਵਸਿਆ ਪ੍ਰਸਿੱਧ ਚਿੱਤਰਕਾਰ ਅਤੇ ਗੰਭੀਰ ਚਿੰਤਕ ਹੈ। ਉਸ ਵੱਲੋਂ ਬਰਤਾਨੀਆ ਦੇ ਪ੍ਰਮੁੱਖ ਟੀ.ਵੀ.ਚੈਨਲ 4 ਵੱਲੋਂ ਵਿਖਾਏ ਗਏ ਪ੍ਰੋਗਰਾਮ-'ਰੂਟ ਆਫ ਆਲ ਈਵਲ'-ਬਾਰੇ ਘੱਲੀਆਂ ਟਿੱਪਣੀਆਂ ਪਾਠਕਾਂ ਲਈ ਹਾਜ਼ਰ ਹਨ-ਅਦਾਰਾ**

ਚੈਨਲ 4 ਦੇ ਇਸ ਦੋ-ਭਾਗ ਪ੍ਰੋਗਰਾਮ ਵਿਚ ਪ੍ਰੋਫੈਸਰ ਰਿਚਰਡ ਡਾਅਕਿੰਸ ਇਸ 'ਨਾ ਸੋਚਣ ਦੀ ਪ੍ਰਕ੍ਰਿਆ' ਜਿਸਨੂੰ, ਉਨ੍ਹਾਂ ਮੁਤਾਬਿਕ, ਧਰਮ ਕਿਹਾ ਜਾਂਦਾ ਹੈ, ਨੂੰ ਚੁਣੌਤੀ ਦਿੰਦੇ ਹਨ। ਡਾਅਕਿੰਸ ਮਨੁੱਖੀ ਵਿਕਾਸ ਦੇ ਸਿਧਾਂਤ ਨੂੰ ਪੱਕਿਆਂ ਕਰਨ ਵਾਲੇ ਗੁੱਝੇ ਵਿਗਿਆਨਕ ਵਿਚਾਰ ਦੁਨੀਆਂ ਸਾਹਮਣੇ ਲਿਆਉਣ ਲਈ ਮਸ਼ਹੂਰ ਹਨ। ਉਹਨਾਂ ਦੀ ਪਹਿਲੀ ਕਿਤਾਬ-ਲਾਲਚੀ ਜੀਨ........ਕੌਮਾਂਤਰੀ ਪੱਧਰ ਤੇ ਵਿਕਣ ਵਾਲੀ ਕਿਤਾਬ ਸੀ।

**ਸੱਚ ਝੂਠ ਤੇ ਧਰਮ**

ਉਹ ਹੈਰਾਨੀ ਜ਼ਾਹਰ ਕਰਦੇ ਹਨ ਕਿ 21ਵੀਂ ਸਦੀ ਦੇ ਸ਼ੁਰੂ ਵਿਚ ਧਾਰਮਿਕ ਵਿਸ਼ਵਾਸ ਤਰਕਸ਼ੀਲ ਵਿਗਿਆਨਕ ਸੱਚ ਦੇ ਸਾਹਮਣੇ ਮੱਲਾਂ ਮਾਰ ਰਿਹਾ ਹੈ। ਸ਼ੱਕ, ਖੋਜ ਤੇ ਸਬੂਤ ਤੇ ਅਧਾਰਤ ਵਿਗਿਆਨ ਨੂੰ ਲਗਾਤਾਰ ਖੁਦ ਦੇ ਵਿਚਾਰ ਅਤੇ ਦਾਅਵੇ ਪਰਖਦੇ ਰਹਿਣਾ ਚਾਹੀਦਾ ਹੈ। ਧਾਰਮਿਕ ਵਿਸ਼ਵਾਸ, ਆਪਣੀ ਪ੍ਰੀਭਾਸ਼ਾ ਤੋਂ ਹੀ, ਸਬੂਤ ਤੋਂ ਇਨਕਾਰੀ ਹੈ: ਇਹ ਬੇ-ਪਰਖਿਆ ਤੇ ਅਬਦਲ ਹੋਣ ਕਰਕੇ ਵਿਗਿਆਨ ਨਾਲ ਸਿੱਧੀ ਟੱਕਰ ਵਿਚ ਹੈ।

ਇਸ ਤੋਂ ਇਲਾਵਾ, ਭਾਵੇਂ ਧਰਮ ਚੰਗੇ ਚਾਲ-ਚੱਲਣ, ਅਮਨ ਤੇ ਉਮੀਦ ਦੀ ਸਿੱਖਿਆ ਦਿੰਦੇ ਹਨ ਪਰ ਅਸਲ ਵਿਚ, ਡਾਅਕਿੰਸ ਕਹਿੰਦੇ ਹਨ, ਇਹ ਅਸਹਿਣਸ਼ੀਲਤਾ, ਹਿੰਸਾ ਤੇ ਬਰਬਾਦੀ ਹੀ ਲਿਆਉਂਦੇ ਹਨ। ਦੁਨੀਆਂ ਦੇ ਬਹੁਤ ਸਾਰੇ ਧਰਮਾਂ ਵਿਚ ਅੱਤਵਾਦੀ ਸੋਚ ਦੇ ਪ੍ਰਸਾਰ ਨੇ ਮਨੁੱਖਤਾ ਲਈ ਖਤਰਾ ਹੀ ਪੈਦਾ ਨਹੀਂ ਕੀਤਾ, ਬਲਕਿ ਉਸਦਾ ਮੰਨਣਾ ਹੈ ਕਿ ਇਹ ਮਨੁੱਖਤਾ ਦੇ ਹੋਰ ਤਰੱਕੀ ਕਰਨ ਦੀ, ਹੋਰ ਗਿਆਨਵਾਨ ਹੋਣ ਦੀ ਤੇ ਹੋਰ ਸਹਿਣਸ਼ੀਲ ਹੋਣ ਦੀ ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਰਿਵਾਇਤ ਦੇ ਵੀ ਖਿਲਾਫ ਹੈ।

**ਅੱਤਵਾਦੀ ਸੋਚ:**

ਉਹ ਦੁਨੀਆਂ ਦੇ ਤਿੰਨ ਇਬਰਾਹੀਮੀ ਧਰਮਾਂ ਦੀ ਅਜੋਕੀ ਹਾਲਤ ਦੀ ਪੜਚੋਲ ਕਰਦੇ ਹਨ। ਅਮਰੀਕਾ ਦੀਆਂ ਅਮੀਰ ਤੇ ਸ਼ਕਤੀਸ਼ਾਲੀ ਮੂਲਵਾਦੀ ਈਸਾਈ ਸੰਸਥਾਵਾਂ ਤੋਂ ਲੈਕੇ ਮੱਧ-ਏਸ਼ੀਆ ਵਿਚ ਯਹੂਦੀਅਤ, ਈਸਾਈਅਤ ਅਤੇ ਇਸਲਾਮ ਦੇ ਘਾਤਕ ਟਕਰਾਅ ਤੱਕ।

ਪਵਿੱਤਰ ਧਰਤੀ (ਈਸਾ ਮਸੀਹ ਦਾ ਦੇਸ਼) ਦੀ ਵਿਆਖਿਆ ਉਹ 'ਸਾਰੀ ਦੁਨੀਆਂ ਚੋਂ ਗਿਆਨੋਂ ਸੱਖਣੀ ਥਾਂ' ਦੇ ਰੂਪ ਵਿਚ ਕਰਦੇ ਹਨ ਤੇ ਮੰਨਦੇ ਹਨ ਕਿ ਇਹ ਇਕ ਅਜੇਹੀ 'ਗਾਗਰ ਵਿਚ ਸਾਗਰ' ਹੈ ਜਿਸਨੇ ਤਰਕਸ਼ੀਲ ਕਦਰਾਂ ਅਤੇ ਸਭਿਅਤਾ ਨੂੰ ਧਰਮ ਦਾ ਪੈਦਾ ਕੀਤਾ ਖਤਰਾ ਪਾ ਦਿੱਤਾ ਹੈ। ਅਜੇਹੇ ਧਰਮ ਦਾ ਜਿਸਦੀਆਂ ਅੰਧਵਿਸ਼ਵਾਸੀ ਜੜ੍ਹਾਂ, ਉਹ ਕਹਿੰਦੇ ਹਨ, ਅਸਹਿਣਸ਼ੀਲਤਾ ਅਤੇ ਕਤਲੇਆਮ ਨੂੰ ਪ੍ਰਫੁੱਲਤ ਕਰ ਰਹੀਆਂ ਹਨ।

ਉਨ੍ਹਾਂ ਦੇ ਇਸ ਦਾਅਵੇ ਨੂੰ ਸੱਚ ਕਰ ਵਿਖਾਉਣ ਵਾਲੇ ਬਹੁਤ ਸਾਰੇ ਪਾਤਰ ਇਸ ਪ੍ਰੋਗਰਾਮ ਵਿੱਚ ਹਨ। ਕਈ ਧਾਰਮਿਕ ਜਨੂੰਨੀ ਹਨ ਜਿਵੇਂ ਇਕ ਪੱਛਮੀ ਕਿਨਾਰੇ (ਫਲਸਤੀਨ) ਦਾ ਵਸਨੀਕ ਜਿਸਨੇ ਯਹੂਦੀ ਮੂਲਵਾਦੀ ਤੋਂ ਬਦਲਕੇ ਇਸਲਾਮੀ ਮੂਲਵਾਦੀ ਬਣ ਜਾਣ ਦਾ ਛੋਟਾ ਜਿਹਾ ਉੱਦਮ ਕੀਤਾ ਹੈ! ਜਿਸਨੇ ਆਪਦੀ ਨਫ਼ਰਤ ਇਕ ਪਾਸਿਓਂ ਬਦਲਕੇ ਦੂਜੇ ਪਾਸੇ ਵਲ ਕਰ ਲਈ ਹੈ। ਇਕ ਹੋਰ ਪਾਤਰ, ਅਮਰੀਕਾ ਦੇ ਈਸਾਈ ਰਾਸ਼ਟਰੀ ਸੰਘ..............ਦਾ ਡਰਾਉਣੀ ਹੱਦ ਤੱਕ ਪ੍ਰਭਾਵਸ਼ਾਲੀ ਨੇਤਾ ਹੈ ਜੋ ਮੰਨਦਾ ਹੈ ਕਿ ਅਮਰੀਕੀਆਂ ਨੂੰ ਈਸਾਈ ਸਭਾਵਾਂ ਵਿਚ ਬੁਲਾਕੇ ਈਸਾਈ ਬਣਾਉਣ ਲਈ ਰੱਬ ਨੇ ਉਸਨੂੰ ਆਪ ਚੁਣਿਆ ਹੈ। ਇਹ ਸਭਾਵਾਂ ਜੋ ਅਧੁਨਿਕ ਸੰਗੀਤ ਸੰਮੇਲਨ ਦੀ ਤਰ੍ਹਾਂ ਲਗਦੀਆਂ ਹਨ ਪਰ ਡਾਅਕਿੰਸ ਨੂੰ ਇਹ ਨਿਊਰੇਮਬਰਗ ਦੇ ਜਲਸਿਆਂ ਦੀ ਯਾਦ ਕਰਾਉਂਦੀਆਂ ਹਨ।

ਫਿਰ ਉਹ ਵੀ ਹਨ ਜੋ ਤਕਲੀਫਸ਼ੁਦਾ ਹਨ, ਬੀਮਾਰੀਆਂ ਤੇ ਅਪੰਗਤਾ ਦੇ ਭਾਰ ਹੇਠ ਦੱਬੇ-ਕੁਚਲੇ। ਇਹ ਉਨ੍ਹਾਂ 'ਚੋਂ ਹਨ ਜਿਹੜੇ ਹਰ ਸਾਲ 80,0000 ਦੀ ਗਿਣਤੀ ਵਿਚ ਲੌਰਡੇਸ ਦੀ ਯਾਤਰਾ ਕਰਦੇ ਹਨ। ਡਾਅਕਿੰਸ ਹਿਸਾਬ ਲਗਾਉਂਦੇ ਹਨ ਕਿ ਸਾਰੀ ਸਦੀ ਵਿਚ ਇਸ ਗੈਬੀ ਸ਼ਕਤੀ 'ਚ ਚੰਗੀ ਸਿਹਤ ਦੀ ਉਮੀਦ ਲਾਉਣ ਵਾਲਿਆਂ ਦੀ ਗਿਣਤੀ ਗਰੋੜਾਂ ਵਿਚ ਹੈ ਤੇ ਜਿਨ੍ਹਾਂ ਚੋਂ ਸਿਰਫ 66 ਲੋਕਾਂ ਨੂੰ ਕੁਝ ਆਰਾਮ ਆਇਆ ਹੈ। ਇਸ ਦਾ ਵੀ ਕੋਈ ਪੱਕਾ ਰਿਕਾਰਡ ਨਹੀਂ ਹੈ, ਕਿ ਚੰਗਾ ਹੋਵੇ ਕਿ ਅਸੀਂ ਸੱਚਾਈ ਨੂੰ ਅਪਣਾਈਏ ਨਾ ਕਿ ਝੂਠੀ ਉਮੀਦ ਨੂੰ।

**ਅਪਣੱਤ ਦਾ ਅਹਿਸਾਸ:**

ਅਜਿਹੀਆਂ ਮਿਸਾਲਾਂ ਦੇ ਰਹਿੰਦਿਆਂ, ਇਹ ਦਾਅਵਾ ਢਾਹ-ਢੇਰੀ ਕਰਨਾ ਔਖਾ ਨਹੀਂ ਕਿ ਧਰਮ ਕੋਰੀਆਂ ਪਰੀ ਕਹਾਣੀਆਂ ਹਨ ਤੇ ਖਤਰਨਾਕ ਹੈ। ਪਰ ਪੁਰਾਤਨ ਕਹਾਣੀਆਂ ਤੇ ਲੇਖਾਂ ਤੋਂ ਬਿਨਾਂ ਧਰਮ ਹੋਰ ਵੀ ਬਹੁਤ ਕੁੱਝ ਹੈ। ਡਾਅਕਿੰਸ ਉਸ ਅਪਣੱਤ ਦੇ ਅਹਿਸਾਸ ਦੀ ਗੱਲ ਕਰਦੇ ਹਨ ਜਿਸਦਾ ਧਾਰਮਿਕ ਜਥੇਬੰਦੀਆਂ ਵਾਅਦਾ ਕਰਦੀਆਂ ਹਨ। ਪਰ ਇਸਨੂੰ ਉਹ 'ਦਿਲਕਸ਼ ਗੁੱਟਬਾਜ਼ੀ' ਕਹਿਕੇ ਨਕਾਰਦੇ ਹਨ ਤੇ 'ਝੂਠੇ ਵਿਸ਼ਵਾਸ ਦੀ ਸਾਂਝ' ਦਾ ਨਾਂ ਦਿੰਦੇ ਹਨ। ਅਜਿਹਾ ਕਰਦਿਆਂ ਉਹ ਵਧੇਰੇ ਸੂਖਮ ਦੁਬਿਧਾਵਾਂ ਅੱਖੋਂ-ਪਰੋਖੇ ਕਰ ਜਾਂਦੇ ਹਨ ਕਿ ਕਿਵੇਂ ਧਰਮ ਅਤੇ ਧਾਰਮਿਕ ਰਹੁ-ਰੀਤਾਂ ਲੋਕਾਂ ਦੇ ਬਰਾਦਰਾਨੀ, ਇਤਿਹਾਸਕ ਤੇ ਪਛਾਣ ਦੇ ਜਜ਼ਬਿਆਂ ਨਾਲ ਪਰੋਏ ਹਨ।

ਦੁਨੀਆਂ ਵਿਚ ਆਪਣੀ ਇਕ ਜਗ੍ਹਾ ਹੋਣ ਦਾ ਅਹਿਸਾਸ ਸਭ ਲਈ ਮਹੱਤਪੂਰਣ ਹੈ ਪਰ ਉਨ੍ਹਾਂ ਘੱਟ-ਗਿਣਤੀਆਂ ਲਈ ਖਾਸ ਮਹੱਤਤਾ ਰੱਖਦਾ ਹੈ ਜੋ ਸਿਆਸੀ, ਮਾਲੀ ਜਾਂ ਫੌਜੀ ਦਬਾਅ ਥੱਲੇ ਹੋਣ। ਕੁਝ ਲੋਕ ਅਜਿਹੇ ਹੋ ਵੀ ਸਕਦੇ ਹਨ ਜੋ ਡਾਅਕਿੰਸ ਅਨੁਸਾਰ, ਉਨ੍ਹਾਂ ਸੰਸਥਾਵਾਂ ਦੀ ਨਾਸਤਕੀ ਤੇ ਵਿਗਿਆਨਕ ਨਕਾਰਤਾ ਨੂੰ ਮੰਨ ਲੈਣ ਜਿੰਨ੍ਹਾਂ ਵਿਚ ਉਹ ਜੰਮੇ-ਪਲੇ ਹੋਣ ਪਰ ਫਿਰ ਵੀ ਉਹ ਉਨ੍ਹਾਂ ਸੰਸਥਾਵਾਂ, ਕੰਮਾਂ-ਕਾਜਾਂ ਤੇ ਰਿਸ਼ਤਿਆਂ ਦੀ ਰੱਖਿਆ ਕਰਨਗੇ, ਜਿਹੜੇ ਉਨ੍ਹਾਂ ਨੂੰ ਉਨ੍ਹਾਂ ਦੀ ਪਛਾਣ ਦਿੰਦੇ ਹਨ।

## ਭਾਗ ਦੂਜਾ: ਧਰਮ ਦੇ ਜਰਾਸੀਮ

ਇਹ ਕਿਵੇਂ ਹੋਇਆ, ਰਿਚਰਡ ਡਾਅਕਿੰਸ ਪੁੱਛਦੇ ਹਨ, ਕਿ ਪੁਰਾਣੀਆਂ ਧਾਰਮਿਕ ਮਿੱਥਾਂ ਦਾ ਵਿਗਿਆਨ ਦੇ ਪਰਦਾਫਾਸ਼ ਕੀਤੇ ਜਾਣ ਦੇ ਬਾਵਜੂਦ ਖਾੜਕੂ ਧਰਮ ਫਿਰ ਅੱਗੇ ਵਧ ਰਿਹਾ ਹੈ? ਡਾਅਕਿੰਸ ਅਨੁਸਾਰ ਘਾਤਕ ਹਿੰਸਾ ਵੱਲ ਜਾ ਰਹੇ ਧਾਰਮਿਕ ਵਿਸ਼ਵਾਸ ਦੇ ਜਾਰੀ ਰਹਿਣ ਦੀ ਵਜ੍ਹਾ ਹੈ ਧਰਮ ਦਾ ਬੱਚਿਆਂ ਉਪਰ ਠੋਸਿਆ ਜਾਣਾ ਜੋ ਏਨੇ ਛੋਟੇ ਹੁੰਦੇ ਹਨ ਕਿ ਆਪ ਕੋਈ ਫੈਸਲਾ ਨਹੀਂ ਕਰ ਸਕਦੇ।

ਅਸੀਂ ਬੱਚਿਆਂ ਨੂੰ ਉਨ੍ਹਾਂ ਦੇ ਮਾਂ-ਬਾਪ ਦੇ ਸਿਆਸੀ ਝੁਕਾਅ ਮੁਤਾਬਿਕ ਨਹੀਂ ਵੰਡਦੇ ਕਿਉਂਕਿ ਅਜਿਹੇ ਮਸਲਿਆਂ ਬਾਰੇ ਕੋਈ ਰਾਇ ਰੱਖਣ ਲਈ ਉਹ ਬਹੁਤ ਛੋਟੇ ਹੁੰਦੇ ਹਨ ਪਰ ਅਸੀਂ ਉਨ੍ਹਾਂ ਨੂੰ ਧਾਰਮਿਕ ਸਕੂਲਾਂ ਵਿਚ ਪੜ੍ਹਨੇ ਪਾ ਕੇ ਇੱਕ ਦੂਜੇ ਤੋਂ ਵੰਡ ਦਿੰਦੇ ਹਾਂ, ਜਿੱਥੇ ਉਨ੍ਹਾਂ ਨੂੰ ਸਵੈ-ਦਵੰਦੀ ਅਤੇ ਜ਼ਹਿਰੀਲੀ ਪ੍ਰਣਾਲੀ ਦੀ ਸਿੱਖਿਆ ਦੇਣ ਵਾਲੇ ਅਣਜਾਣੇ ਸ੍ਰੋਤਾਂ 'ਤੇ ਅਧਾਰਿਤ ਗ੍ਰੰਥਾਂ 'ਚੋਂ ਲਿਆ ਗਿਆ ਅੰਧਵਿਸ਼ਵਾਸ ਸਿਖਾਇਆ ਜਾਂਦਾ ਹੈ।

**ਨਸਲ ਦਰ ਨਸਲ:**

ਇਸ ਦੀ ਤੁਲਨਾ ਡਾਅਕਿੰਸ ਉਸ ਜਰਮ ਨਾਲ ਕਰਦੇ ਹਨ, ਜਿਹੜਾ ਬੱਚਿਆਂ ਨੂੰ ਬੀਮਾਰ ਕਰਦਾ ਹੈ ਤੇ ਨਸਲ ਦਰ ਨਸਲ ਅੱਗੇ ਤੁਰਦਾ ਰਹਿੰਦਾ ਹੈ। ਇਕ ਅੱਤ-ਕੱਟੜ ਯਹੂਦੀ ਸਕੂਲ ਵਿਚ ਫੇਰੀ ਪਾਉਂਦਿਆਂ ਉਹ ਬਰਤਾਨੀਆ ਦੇ ਜੰਮ-ਪਲ ਰੈਬਾਈ ਗਲੂਕ ਦੀ ਬੋਲੀ ਦੇ ਯਿਡੀ ਲਹਿਜ਼ੇ ਨੂੰ, ਉਸਦੇ ਬਰਾਦਰੀ ਦੇ ਸਮਾਜੋਂ ਕੱਟੇ ਹੋਣ ਦਾ ਸਬੂਤ ਮੰਨਦੇ ਹਨ। ਗਲੂਕ ਕਹਿੰਦਾ ਹੈ ਕਿ ਘੱਟ ਗਿਣਤੀ ਦੇ ਲੋਕਾਂ ਕੋਲ ਆਪਣੇ ਵਿਸ਼ਵਾਸ ਤੇ ਰਿਵਾਜ ਜ਼ਾਹਰ ਕਰਨ ਲਈ ਕੋਈ ਜਗ੍ਹਾ ਦਾ ਹੋਣੀ ਜ਼ਰੂਰੀ ਹੈ। ਉਹ ਵਿਗਿਆਨ ਨੂੰ ਇਕ ਤੇ ਯਹੂਦੀਅਤ ਨੂੰ ਦੂਜੀ ਰਵਾਇਤ ਮੰਨਦਾ ਹੈ। ਉਸਦੇ ਵਿਦਿਆਰਥੀਆਂ ਨੂੰ 'ਮਨੱਖੀ ਵਿਕਾਸ' ਬਾਰੇ ਪੜ੍ਹਾਇਆ ਜਾਂਦਾ ਹੈ ਤੇ ਜੇ ਇਕ ਘੱਟ-ਗਿਣਤੀ ਵੀ ਇਸ ਵਿਚ ਵਿਸ਼ਵਾਸ ਕਰ ਲੱਗੇ, ਉਹ ਕਹਿੰਦੇ ਹਨ, ਇਹ ਕੋਈ ਅਗਿਆਨਤਾ ਦੀ ਉੱਪਜ ਨਹੀਂ ਹੋਵੇਗੀ।

ਧਾਰਮਿਕ ਸਕੂਲਾਂ ਦੀ ਗਿਣਤੀ ਵਧ ਰਹੀ ਹੈ। ਸਰਕਾਰ ਵੱਲੋਂ ਸਿਫਾਰਸ਼ ਕੀਤੇ 'ਸ਼ਹਿਰੀ ਵਿਦਿਅਕ ਅਦਾਰਿਆਂ' ਵਿਚੋਂ ਅੱਧਿਓਂ ਜ਼ਿਆਦਾ ਧਾਰਮਿਕ ਸੰਸਥਾਵਾਂ ਵਲੋਂ ਚਲਾਏ ਜਾਣਗੇ ਤੇ ਉਪਰੋਂ ਕੱਟੜ ਈਸਾਈ ਸਕੂਲਾਂ ਦੀ ਗਿਣਤੀ ਵਧ ਰਹੀ ਹੈ। ਨਵੀਨ ਈਸਾਈ ਵਿੱਦਿਆ............ਨੇ ਇਕ ਅਜਿਹਾ ਪਾਠਕ੍ਰਮ ਤਿਆਰ ਕੀਤਾ ਹੈ ਜਿਸ ਅਨੁਸਾਰ ਵਿਗਿਆਨ ਦੀ ਕਿਤਾਬ ਦੇ ਹਰ ਸਫ਼ੇ 'ਤੇ ਰੱਬ ਜਾਂ ਈਸਾ ਦਾ ਜ਼ਿਕਰ ਹੈ। ਅਜਿਹੇ ਪਾਠਕ੍ਰਮ ਨੂੰ ਲਾਗੂ ਕਰਨ ਵਾਲੇ ਇੱਕ ਸਕੂਲ ਦਾ ਮੁੱਖ-ਅਧਿਆਪਕ ਜਿਰ੍ਹਾ ਕਰਦਾ ਹੈ ਕਿ ਜੇ ਕੋਈ ਕਾਨੂੰਨਦਾਨ ਹੀ ਨਾ ਹੋਵੇ ਤਾਂ ਫਿਰ ਬਲਾਤਕਾਰ ਜਾਂ ਕਤਲ ਨੂੰ ਗਲਤ ਮੰਨਣ ਦੀ ਕੋਈ ਵਜ੍ਹਾ ਨਹੀਂ ਹੋਵੇਗੀ।

**ਨਰਕ ਦੀ ਅੱਗ ਤੇ ਸਦੀਵੀ ਸਜ਼ਾ:**

ਅਜੇਹੀ ਤੋੜੀ-ਮਰੋੜੀ ਸੱਚਾਈ ਬੱਚਿਆਂ ਤੱਕ ਪਹੁੰਚਾਉਣ ਦਾ ਮਤਲਬ ਹੈ, ਡਾਅਕਿੰਸ ਕਹਿੰਦੇ ਹਨ, ਉਨ੍ਹਾਂ ਨਾਲ ਮਾਨਸਿਕ ਜ਼ਬਰਦਸਤੀ ਕਰਨਾ। ਬੱਚਿਆਂ ਨੂੰ ਇਕ ਖਾਸ ਤਰ੍ਹਾਂ ਨਾਲ ਖਤਰੇ ਦਾ ਸਾਹਮਣਾ ਰਹਿੰਦਾ ਹੈ, ਤੇ ਜੇ ਉਹ ਸਵਾਲ ਨਾ ਕਰ ਸਕਣ ਤੇ ਐਸਾ ਅੰਧਵਿਸ਼ਵਾਸ ਮਨ ਤੋਂ ਨਾ ਝਟਕ ਸਕਣ ਤਾਂ ਉਹ ਬਚਪਨ ਚੋਂ ਕਦੇ ਬਾਹਰ ਨਾ ਆਉਣ ਵਾਲੀ ਅਵਸਥਾ ਵਿਚ ਚਲੇ ਜਾਂਦੇ ਹਨ। ਡਾਅਕਿੰਸ ਇਕ ਕੱਟੜ ਈਸਾਈ ਸੰਸਥਾ ਵਿਚ ਪਲੀ ਔਰਤ ਨਾਲ ਗੱਲਬਾਤ ਕਰਦੇ ਹਨ ਜੋ ਸਦੀਵੀ ਸਜ਼ਾ ਦੀ ਦਹਿਸ਼ਤ ਬਿਆਨ ਕਰਦੀ ਹੈ ਜੋ ਉਸਦੇ ਬਚਪਨ 'ਤੇ ਇਕ ਤਰ੍ਹਾਂ ਦੀ ਹਿੰਸਾ ਵਾਂਗ ਛਾਈ ਰਹੀ।

ਨਰਕ ਬਾਰੇ ਫਿਲਮਾਂ ਅੱਜ ਕੱਲ ਅਮਰੀਕਾ ਵਿਚ ਨਵੀਂ ਫਲ-ਫੁੱਲ ਰਹੀ ਸਨਅਤ ਹੈ। ਦਰਸ਼ਕਾਂ ਨੂੰ ਡਰਾਉਣ ਦੇ ਸਿੱਧੇ ਮਕਸਦ ਨਾਲ ਬੜੀ ਬਰੀਕੀ ਵਿਖਾਉਂਦੀਆਂ ਇਹ ਫਿਲਮਾਂ ਹਮਲ ਡਿਗਾਉਣ ਅਤੇ ਹਮਜਿਣਸੀ ਸਬੰਧਾਂ ਨੂੰ ਸ਼ੈਤਾਨੀ ਕਰਾਰ ਦਿੰਦੀਆਂ ਹਨ। ਪਾਦਰੀ ਕੀਨਨ ਰੋਬਰਟਸ ਅਨੁਸਾਰ ਇਨ੍ਹਾਂ ਫਿਲਮਾਂ ਦਾ ਮਕਸਦ ਹੈ'ਉਨ੍ਹਾਂ ਦੇ ਮਨਾਂ ਉਤੇ ਅਭੁਲ ਯਾਦ ਛੱਡਣਾ ਕਿ ਪਾਪ ਬਰਬਾਦ ਕਰਦਾ ਹੈ...ਤੇ ਈਸਾ ਮਸੀਹ ਬਚਾਉਣ ਵਾਲਾ ਹੈ'। ਸਿੱਟਾ ਹੈ, ਡਾਅਕਿੰਸ ਫਰਮਾਉਂਦੇ ਹਨ, ਐਸੀ ਮਨੋਸਥਿਤੀ, ਜਿਹੜੀ ਅਮਲ ਡਿਗਾਉਣ ਵਾਲੇ ਡਾਕਟਰ ਦੀ ਹੱਤਿਆ ਇਸ ਬਿਨ੍ਹਾਂ 'ਤੇ ਠੀਕ ਸਮਝਦਾ ਹੈ ਕਿ ਉਹ ਡਾਕਟਰ ਰੱਬ ਦੇ ਨਾਂ 'ਤੇ ਬਣ ਰਹੇ ਜੀਅ ਨੂੰ ਮਾਰ ਰਿਹਾ ਸੀ।

**ਅੰਦਰੂਨੀ ਇਖਲਾਕ:**

ਭੌਤਿਕ ਵਿਗਿਆਨੀ ਅਤੇ ਨੋਬਲ ਇਨਾਮ ਜੇਤੂ ਸਟੀਫੇਨ ਵੇਈਨਬਰਗ ਧਰਮ ਨੂੰ ਮਨੁੱਖੀ ਸ਼ਾਨ ਦੀ ਬੇਇੱਜ਼ਤੀ ਕਰਾਰ ਦਿੰਦਾ ਹੈ। "ਇਸ ਦੇ ਬਿਨਾ", ਉਸਦਾ ਕਹਿਣਾ ਹੈ,"ਸਾਡੇ ਦਰਮਿਆਨ ਚੰਗੇ ਇਨਸਾਨ ਹੋਣਗੇ ਜੋ ਚੰਗੇ ਕੰਮ ਕਰਦੇ ਹਨ ਤੇ ਮਾੜੇ ਇਨਸਾਨ ਹੋਣਗੇ ਜੋ ਮਾੜੇ ਕੰਮ ਕਰਦੇ ਹਨ। ਪਰ ਧਰਮ ਹੀ ਹੈ ਜਿਸ ਕਰਕੇ ਚੰਗੇ ਲੋਕ ਵੀ ਸ਼ੈਤਾਨੀ ਹਰਕਤਾਂ ਕਰਦੇ ਹਨ"। ਡਾਅਕਿੰਸ ਸਹਿਮਤ ਹੁੰਦੇ ਹਨ ਕਿ ਉਹ ਕਹਿੰਦੇ ਹਨ ਕਿ ਚੰਗਾ ਕਰਨ ਲਈ ਹੀ ਚੰਗਾ ਕਰਨਾ ਇਖਲਾਕ ਹੈ ਨਾ ਕਿ ਕਿਸੇ ਡਰੋਂ ਚੰਗਾ ਕਰਮ ਕਰਨਾ, ਸਦਾਚਾਰ, ਉਹ ਕਹਿੰਦੇ ਹਨ, ਧਰਮ ਤੋਂ ਪੁਰਾਣਾ ਜਜ਼ਬਾ ਹੈ ਅਤੇ ਹੋਰ ਦੂਜੇ ਸਮਾਜੀ ਜਾਨਵਰਾਂ ਦੀ ਤਰ੍ਹਾਂ ਦਿਆਲਤਾ ਅਤੇ ਖੁਲ੍ਹਦਿਲੀ ਮਨੁੱਖ ਦੀਆਂ ਜਮਾਂਦਰੂ ਸਿਫ਼ਤਾਂ ਹਨ। ਦਵੰਦ ਇਹ ਹੈ ਕਿ ਵਿਗਿਆਨ ਬ੍ਰਹਿਮੰਡ ਦੀ ਵਿਸ਼ਾਲਤਾ ਅਤੇ ਜਟਿਲਤਾ ਨੂੰ ਮੰਨਦਾ ਹੈ ਜਦੋਂ ਕਿ ਧਰਮ ਸੌਖੇ ਅਤੇ ਅੰਨ੍ਹੇ ਜਵਾਬ ਦਿੰਦਾ ਹੈ।

ਰਿਚਰਡ ਡਾਅਕਿੰਸ ਪੁਛਦੇ ਹਨ - ਕੀ ਇਸ ਜਨਮ ਤੋਂ ਬਿਨ੍ਹਾ ਹੋਰ ਕੋਈ ਜਨਮ ਨਹੀਂ? ਹੋਰ ਜ਼ਿਆਦਾ ਕੀ ਚਾਹੁੰਦੇ ਹੋ? ਅਸੀਂ ਉੱਚਤਮ ਜ਼ਿੰਦਗੀ ਜਿਉਂਦੇ ਹਾਂ, ਉਹ ਕਹਿੰਦੇ ਹਨ ਤੇ ਸਾਨੂੰ ਚਾਹੀਦੀ ਹੈ ਅਸੀਂ ਆਪਣੇ ਸਮੇਂ ਦਾ ਵਧੀਆ ਤੋਂ ਵਧੀਆ ਇਸਤੇਮਾਲ ਕਰੀਏ।

**ਚੈਨਲ 4 ਦੀ ਵੈਬ ਸਾਈਟ ਤੋਂ ਅਨੁਵਾਦ:**
**ਕੰਵਲ ਧਾਲੀਵਾਲ, ਲੰਡਨ, ਜਨਵਰੀ,2006**

# ਜੇ ਅਸੀਂ ਨਾ ਸੰਭਲੇ ਤਾਂ....

ਵਿਜੈ ਬੰਬੇਲੀ

ਜੇ ਬਰਸਾਤ, ਜਿਸ ਬਾਰੇ ਪਤਾ ਨਹੀਂ ਕਿ ਪੈਣੀ ਹੈ ਜਾਂ ਨਹੀਂ ਜਾਂ ਫਿਰ ਕਿੰਨੀ ਤੇ ਕਿੱਥੇ ਪਵੇਗੀ, ਨੂੰ ਨਾ ਗਿਣਿਆ ਜਾਵੇ ਤਦ ਵੀ ਛੇ ਰੁੱਤਾਂ ਵਾਲਾ ਭਾਰਤੀ ਉੱਪ-ਮਹਾਂਦੀਪ ਤਕਰੀਬਨ ਦੋ ਰੁੱਤਾਂ-ਗਰਮੀ ਅਤੇ ਸਰਦੀ-ਵਾਲਾ ਖਿੱਤਾ ਹੀ ਬਣਦਾ ਜਾ ਰਿਹਾ ਹੈ। ਇਨ੍ਹਾਂ ਦੋਵਾਂ ਰੁੱਤਾਂ ਦੀ ਵਾ ਨਾ ਸਿਰਮ ਸਮਾਂ-ਕਾਲ ਹੀ ਬਦਲ ਰਿਹਾ ਹੈ ਸਗੋਂ ਇਸਦੇ ਤਾਪਮਾਨ ਬਾਰੇ ਵੀ ਗੈਰ-ਯਕੀਨੀ ਬਣੀ ਰਹਿੰਦੀ ਹੈ। ਛੇ ਰੁੱਤਾਂ ਤੋਂ ਦੋ ਜਾਂ ਤਿੰਨ ਰੁੱਤਾਂ 'ਚ ਸੁੰਗੜ ਜਾਣ ਦਾ ਮਤਲਬ ਹੈ ਬਹੁ-ਭਾਂਤੀ ਵੰਨ-ਸੁਵੰਨਤਾ ਤੋਂ ਹੱਥ ਥੋ ਬੈਠਣਾ। ਇੰਜ ਨਾ ਤਾਂ ਫਿਰ ਰੁੱਤਾਂ ਦੀ ਵੰਨਗੀ ਥਿਆਵੇਗੀ ਅਤੇ ਨਾ ਹੀ ਇਸ ਬਹੁ-ਵੰਨਗੀ ਤਹਿਤ ਕੁਦਰਤ 'ਚ ਪਈਆਂ ਨਿਆਮਤਾਂ। ਫਿਰ ਰੁੱਤਾਂ ਦੀਆਂ ਬਰਕਤਾਂ ਤੋਂ ਵਿਰਵਾ ਬੰਦਾ ਸਿਰਫ ਦੋ ਕੁ ਰੁੱਤਾਂ ਦੀਆਂ ਪੈਦਾਵਾਰਾਂ ਖਾਣ-ਹੰਢਾਉਣ ਅਤੇ ਪਹਿਨਣ-ਪਚਰਨ ਲਈ ਨਰੜਿਆ ਜਾਵੇਗਾ। ਬਹੁਭਾਂਤੀ ਬਨਸਪਤੀ ਅਤੇ ਜੀਵਾਂ ਦੀ ਤਾਂ ਗੱਲ ਹੀ ਛੱਡੋ ਸਾਨੂੰ ਰਹਿਣ-ਸਹਿਣ ਅਤੇ ਜੀ-ਪ੍ਰਚਾਵਿਆਂ 'ਚ ਵੀ ਮਜ਼ਬੂਰਨ ਸਿਫਤੀ ਤਬਦੀਲੀਆਂ ਕਰਨੀਆਂ ਪੈਣਗੀਆਂ। ਭਲਾਂ, ਛੇ ਰੁੱਤਾਂ ਦੀ ਗਾਥਾ ਵੀ ਪਰੀ-ਕਥਾ ਵਾਂਗ ਬਾਬੇ ਦੀ ਬਾਤ ਕਿਉਂ ਬਣਦੀ ਜਾ ਰਹੀ ਹੈ?

ਸੌਰ-ਮੰਡਲ ਦੇ ਜ਼ਿਆਦਾਤਰ ਗ੍ਰਹਿ ਜਾਂ ਤਾਂ ਯਖ਼ ਠੰਡੇ ਹਨ ਜਾਂ ਬਹੁਤ ਜ਼ਿਆਦਾ ਤੱਤੇ। ਇਹੀ ਕਾਰਣ ਹੈ ਕਿ ਸਾਡੀ ਧਰਤੀ ਤੋਂ ਇਲਾਵਾ ਹੋਰ ਕਿਸੇ ਗ੍ਰਹਿ 'ਤੇ ਜ਼ਿੰਦਗੀ ਨਹੀਂ ਧੜਕਦੀ, ਰੁੱਖ ਨਹੀਂ ਮੌਲਦੇ। ਇਸਦੀ ਵਜ੍ਹਾ ਉਹ ਢੁੱਕਵਾਂ ਤਾਪਮਾਨ ਹੈ ਜਿਸਦਾ ਸੰਤੁਲਨ ਜੀਵਨ ਦੀ ਉਤਪਤੀ ਲਈ ਜ਼ਰੂਰੀ ਹੈ। ਪਰ ਕੀ ਧਰਤੀ ਉੱਤੇ ਜੀਵਨ ਹਮੇਸ਼ਾ ਸੁਰੱਖਿਅਤ ਰਹੇਗਾ?

ਹਾਲ ਹੀ ਵਿਚ 'ਨੇਚਰ' ਪੱਤ੍ਰਿਕਾ ਵਿਚ ਪ੍ਰਕਾਸ਼ਿਤ ਹੋਏ ਇਕ ਖੋਜ ਪੱਤਰ ਅਨੁਸਾਰ, ਜੀਵ-ਵਿਗਿਆਨ ਦੇ ਹਿਸਾਬ ਨਾਲ ਦੁਨੀਆਂ ਦੇ ਛੇ ਮਹੱਤਵਪੂਰਨ ਖਿੱਤਿਆਂ ਵਿਚ ਜੋ ਮੋਟੇ ਤੌਰ 'ਤੇ ਦੁਨੀਆਂ ਦੇ 20 ਫੀਸਦੀ ਖੇਤਰ ਦਰਸਾਉਂਦੇ ਹਨ, ਕਰਵਾਈ ਗਈ ਖੋਜ ਅਨੁਸਾਰ ਜੇ ਮਨੁੱਖ ਨੇ ਆਪਣੀ ਜੀਵਨ-ਸ਼ੈਲੀ ਨਾ ਬਦਲੀ ਅਤੇ ਕੁਦਰਤ 'ਚ ਧੱਕੜ ਦਖਲਅੰਦਾਜ਼ੀ ਬੰਦ ਨਾ ਕੀਤੀ ਤਾਂ ਹਜ਼ਾਰਾਂ ਪ੍ਰਜਾਤੀਆਂ ਦੇ ਜੀਵਨ 'ਤੇ ਸੰਕਟ ਦੇ ਬਦਲ ਮੰਡਰਾ ਸਕਦੇ ਹਨ। ਬਹੁਤੇ ਤਾਂ ਪਹਿਲਾਂ ਹੀ ਮਰ-ਮੁੱਕ ਗਏ ਹਨ। ਖੋਜ ਵਿਚ ਪੌਦਿਆਂ, ਥਣਧਾਰੀ ਜੀਵਾਂ, ਚਿੜੀਆਂ, ਧਰਤੀ 'ਤੇ ਰੀਂਘਣ ਵਾਲੇ ਜੀਵਾਂ, ਡੱਡੂਆਂ, ਤਿਤਲੀਆਂ ਅਤੇ ਦੂਜੀਆਂ ਮਹੱਤਵਪੂਰਨ ਜੀਵ-ਪ੍ਰਜਾਤੀਆਂ ਨੂੰ ਵਿਸ਼ੇਸ਼ ਰੂਪ 'ਚ ਸ਼ਾਮਲ ਕੀਤਾ ਗਿਆ ਹੈ ਜਿਨ੍ਹਾਂ 'ਤੇ ਮੌਸਮ ਦਾ ਸਭ ਤੋਂ ਜ਼ਿਆਦਾ ਅਸਰ ਪੈਣ ਦੀ ਸੰਭਾਵਨਾ ਹੈ। ਇਸ ਸਭ ਦਾ ਵੱਡਾ ਕਾਰਨ ਧਰਤੀ ਦਾ ਲਗਾਤਾਰ ਵਧਦਾ ਤਾਪਮਾਨ ਦਰਸਾਇਆ ਗਿਆ ਹੈ। ਵਧਦੇ ਤਾਪਮਾਨ ਅਰਥਾਤ ਗਲੋਬਲ ਵਾਰਮਿੰਗ ਦਾ ਭਿਆਨਕ ਅਸਰ ਜੀਵ-ਜੰਤੂ ਪ੍ਰਜਾਤੀਆਂ 'ਤੇ ਪਾਂਣਾ ਤਾਂ ਸੁਭਾਵਿਕ ਹੈ, ਸਾਬਤ ਇਹ ਵੀ ਹੋ ਚੁੱਕਾ ਹੈ, ਜੇ ਹਾਲਤ ਇਹੋ ਰਹੀ ਤਾਂ 2050 ਤੱਕ ਸਾਡੀ ਧਰਤੀ 'ਤੇ ਮੌਜੂਦ ਪੇੜ'ਪੌਦਿਆਂ ਦਾ ਵੀ 50 ਫੀਸਦੀ ਤੱਕ ਸਫਾਇਆ ਹੋ ਜਾਵੇਗਾ। ਖੋਜ ਵਿਚ ਦੁਨੀਆਂ ਭਰ ਵਿਚ ਸਥਾਪਿਤ ਪ੍ਰਯੋਗਸ਼ਾਲਾਵਾਂ ਦੇ ਜ਼ਰੀਏ ਕੁਲ ਮਿਲਾਕੇ 1103 ਜਾਤੀਆਂ 'ਤੇ ਨਜ਼ਰ ਰੱਖੀ ਗਈ ਸੀ, ਅਧਿਐਨ ਦਾ ਨਤੀਜਾ ਇਹ ਨਿਕਲਿਆ ਕਿ ਇਨ੍ਹਾਂ ਵਿਚੋਂ 15 ਤੋਂ 37 ਫੀਸਦੀ ਜਾਤੀਆਂ ਹੋਰ ਅੱਧੀ ਸਦੀ ਤਾਂ ਹੀ ਵਾਤਾਵਰਣੀ ਤਬਦੀਲੀਆਂ ਕਾਰਨ ਪੂਰੀ ਤਰ੍ਹਾਂ ਖਤਮ ਹੋ ਜਾਣਗੀਆਂ। ਜਿੱਥੋਂ ਤੱਕ ਦਰਖਤਾਂ, ਪੌਦਿਆਂ ਅਤੇ ਜੀਵ-ਜੰਤੂਆਂ ਦੀ ਗੱਲ ਹੈ ਤਾਂ ਇਸ ਵਕਤ ਵੀ ਧਰਤੀ 'ਤੇ ਕੁੱਲ ਇਕ ਕਰੋੜ ਚਾਲੀ ਲੱਖ ਪ੍ਰਜਾਤੀਆਂ ਹਨ ਜਿਨ੍ਹਾਂ ਵਿਚੋਂ ਕਰੀਬ 12 ਹਜ਼ਾਰ ਪ੍ਰਜਾਤੀਆਂ ਤਾਂ ਹੁਣੇ ਹੀ ਛੂਪਣ-ਛੋਤ ਹੋ ਜਾਣ ਦੇ ਕਿਨਾਰੇ ਹਨ। ਪਤਾ ਨਹੀਂ ਮਨੁੱਖ ਦੀ ਕਦੋਂ ਵਾਰੀ ਆ ਜਾਵੇ?

ਨਵ-ਭਾਰਤ ਟਾਈਮਜ਼ 'ਚ ਛਪੀ ਇਕ ਰਿਪੋਰਟ ਅਨੁਸਾਰ ਵਾਤਾਵਰਣ ਨਾਲ ਸਬੰਧਤ ਵਿਸ਼ਸ਼ ਪ੍ਰਸਿੱਧੀ ਪ੍ਰਾਪਤ ਵਿਗਿਆਨੀਆਂ ਨੇ ਚਿਤਾਵਨੀ ਦਿੱਤੀ ਹੈ ਕਿ ਦੁਨੀਆਂ 'ਤੇ ਜਿਸ ਤਰ੍ਹਾਂ ਕੁਦਰਤੀ ਸਾਧਨਾਂ ਦੀ ਲੁੱਟ ਜਾਰੀ ਹੈ ਉਸਦੇ ਹਿਸਾਬ ਨਾਲ 50 ਸਾਲਾਂ ਅੰਦਰ ਦੁਨੀਆਂ ਦੀ ਆਬਾਦੀ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਧਰਤੀ ਵਰਗੇ ਦੋ ਹੋਰ ਉਪ ਗ੍ਰਹਿਾਂ ਦੀ ਲੋੜ ਪਵੇਗੀ। ਵਾਤਾਵਰਣ ਨਾਲ ਜੁੜੀ ਦੁਨੀਆਂ ਦੀ ਮਸ਼ਹੂਰ ਸੰਸਥਾ 'ਵਰਲਡ ਵਾਇਲਡ ਲਾਈਫ ਫੰਡ' ਦੀ ਤਾਜ਼ਾ ਰਿਪੋਰਟ 'ਚ ਇਹ ਗੱਲ ਕਹੀ ਗਈ ਹੈ। ਵਿਗਿਆਨੀਆਂ ਦੀ ਇਸ ਚਿਤਾਵਨੀ ਨੂੰ ਵਾਤਾਵਰਣਵਾਦੀਆਂ ਦੀ ਇਕ ਹੋਰ ਚਿਤਾਵਨੀ ਕਹਿਕੇ ਵੀ ਨਹੀਂ ਟਾਲਿਆ ਜਾ ਸਕਦਾ ਕਿਉਂਕਿ ਦੁਨੀਆਂ ਦੇ ਸਾਧਨਾਂ ਦੀ ਹੋਰ ਅੱਧੀ ਸਦੀ ਤੱਕ ਹੀ ਲੁੱਟੇ ਜਾਣ ਦੀ ਪੁਸ਼ਟੀ ਪੂਰੀ ਤਰ੍ਹਾਂ ਵਿਗਿਆਨਕ ਅੰਕੜਿਆਂ ਦੇ ਆਧਾਰ 'ਤੇ ਕੀਤੀ ਗਈ ਹੈ। ਇੰਗਲੈਂਡ ਦੇ 'ਅਬਰਜ਼ਰਵਰ' ਅਖ਼ਬਾਰ ਦੀ ਵੈਬਸਾਈਟ ਅਨੁਸਾਰ ਵਿਗਿਆਨੀਆਂ ਨੇ ਕਿਹਾ ਹੈ ਕਿ ਸਾਧਨਾਂ ਦੀ ਜੇ ਇਸੇ ਤਰ੍ਹਾਂ ਹੀ ਦੁਰਵਰਤੋਂ ਹੁੰਦੀ ਰਹੀ ਤਾਂ ਸਮੁੰਦਰ ਵਿਚੋਂ ਮੱਛੀਆਂ ਗਾਇਬ ਹੋ ਜਾਣਗੀਆਂ ਅਤੇ ਮਾਰੂ ਗੈਸਾਂ ਸੋਖਣ ਵਾਲੇ ਸਾਰੇ ਜੰਗਲ ਖਤਮ ਹੋ ਜਾਣਗੇ, ਇਸ ਤੋਂ ਬਾਅਦ ਪਾਣੀ ਦਾ ਭਿਆਨਕ ਸੰਕਟ ਆ ਜਾਵੇਗਾ। ਇਸ ਰਿਪੋਰਟ 'ਚ ਸਾਫ ਚਿਤਾਵਨੀ ਦਿੱਤੀ ਗਈ ਹੈ ਕਿ ਸਾਨੂੰ ਆਪਣੀ ਜੀਵਨ-ਜਾਂਚ ਬਦਲ ਲੈਣੀ ਚਾਹੀਦੀ ਹੈ ਜਾਂ ਫਿਰ ਹੁਣ ਤੋਂ ਹੀ ਧਰਤੀ ਵਰਗੇ ਢੁਕਵੇਂ ਹੋਰ ਉਪਗ੍ਰਹਿਾਂ ਦੀ ਭਾਲ ਸ਼ੁਰੂ ਕਰ ਦੇਣੀ ਚਾਹੀਦੀ ਹੈ। ਵਿਗਿਆਨੀਆਂ ਨੇ ਉੱਤਰੀ ਐਂਟਲਾਟਿਕ ਸਾਗਰ ਦੀ ਉਦਾਹਰਣ ਦਿੰਦਿਆਂ ਦੱਸਿਆ ਕਿ 1970 'ਚ ਇੱਥੇ 'ਕਾਡ' ਕਿਸਮ ਦੀ ਮੱਛੀ ਦਾ ਕਰੀਬ 2,64,000 ਟਨ ਭੰਡਾਰ ਸੀ ਜੋ 1995 'ਚ 60 ਹਜ਼ਾਰ ਟਨ ਹੀ ਰਹਿ ਗਿਆ। 1970 ਤੋਂ 2002 ਤੱਕ ਜੰਗਲ 12 ਫੀਸਦੀ ਰਹਿ ਘਟ ਗਿਆ ਹੈ। ਤਾਜ਼ਾ ਪਾਣੀ ਪੀਣ ਦਾ ਭੰਡਾਰ 55 ਫੀਸਦੀ ਰਹਿ ਗਿਆ ਹੈ। ਰਿਪੋਰਟ ਅਨੁਸਾਰ ਖਤਰਾ ਸਿਰਫ ਮਨੁੱਖਾਂ ਲਈ ਹੀ ਨਹੀਂ ਸਗੋਂ ਇਹ ਤੁਰਤ-ਪੈਰੀ 350 ਤਰ੍ਹਾਂ ਦੇ ਥਣਧਾਰੀਆਂ, ਪੰਛੀਆਂ, ਮੱਛੀਆਂ ਆਦਿ ਲਈ ਵੀ ਹੈ।

'ਵਰਲਡ ਮੈਟਰੋਲਾਜੀਕਲ ਆਰਗੇਨਾਈਜੇਸ਼ਨ', ਸੰਯੁਕਤ ਰਾਸ਼ਟਰ ਸੰਘ ਦੀ ਇਕ ਇਕਾਈ, ਨੇ ਕਰੀਬ ਇਕ ਹਜ਼ਾਰ ਸਾਲ ਦੇ ਅੰਕੜਿਆਂ ਦਾ ਤੁਲਨਾਤਮਿਕ ਅਧਿਐਨ ਕਰਨ ਤੋਂ ਬਾਅਦ ਚਿਤਾਵਨੀ ਦਿੱਤੀ ਹੈ ਕਿ ਗਰਮ ਹੋ ਰਹੀ ਧਰਤੀ ਇਕ ਖਤਰਨਾਕ ਨਤੀਜੇ ਵਲ ਵਧ ਰਹੀ ਹੈ। ਸੰਯੁਕਤ ਰਾਸ਼ਟਰ ਸੰਘ ਦੀ ਵਾਤਾਵਰਣੀ ਪ੍ਰੋਗਰਾਮ ਸੰਸਥਾ ਨੇ ਵੀਹਵੀਂ ਸਦੀ ਦੇ ਨੌਵੇਂ ਦਹਾਕੇ 'ਚ ਹੀ ਆਪਣਾ ਵਿਸ਼ਾ ਚੁਣਿਆ ਸੀ-'ਬਦਲਦਾ ਜਲਵਾਯੂ-ਵਿਸ਼ਵ ਸਾਂਝੇਦਾਰੀ ਦੀ ਲੋੜ ਹੈ' ਉਸਨੇ ਚਿਤਾਵਨੀ ਦਿੱਤੀ। ਵਧਦੇ ਤਾਪਮਾਨ ਨੇ ਸਾਨੂੰ ਸਭਨਾਂ ਨੂੰ ਚਿੰਤਾਤੁਰ ਕਰ ਦਿਤਾ ਹੈ। ਹੁਣ ਉਨ੍ਹਾਂ ਭਾਗਾਂ ਵਿੱਚ ਵੀ ਹੜ੍ਹ ਤੇ ਝੱਖੜ ਆ ਸਕਦੇ ਹਨ ਜਿਨ੍ਹਾਂ ਕਦੀ ਇਸ ਦਾ ਪਹਿਲਾਂ ਤਜਰਬਾ ਨਹੀਂ ਕੀਤਾ। ਇਹ ਵਿਸ਼ਵ ਵਿਆਪੀ ਸਮੱਸਿਆ ਹੈ ਤੇ ਇਸਦਾ ਹੱਲ ਵੀ ਵਿਸ਼ਵ ਵਿਆਪੀ ਸਾਂਝੇਦਾਰੀ ਹੈ। ਵਿਸ਼ਵ ਵਿਆਪੀ ਨਿੱਘ ਓਨੀ ਦੇਰ ਵਧਦਾ ਰਹਿਣਾ ਹੈ, ਜਿੰਨੇ ਚਿਰ ਤੀਕ ਉਦਯੋਗਿਕ ਖੇਤਰ ਦੇ ਵਿਕਸਿਤ ਦੇਸ਼, ਵਿਕਾਸਸ਼ੀਲ ਦੇਸ਼ਾਂ ਨੂੰ ਸਾਫ਼ ਤੇ ਪਲੀਲਤਾ ਰਹਿਤ ਤਕਨਾਲੋਜੀ ਸੌਖੀਆਂ ਸ਼ਰਤਾਂ 'ਤੇ ਨਿਰਯਾਤ ਨਹੀਂ ਕਰਦੇ। ਤਾਪਮਾਨ ਦੇ ਵਧਣ ਨਾਲ ਸਾਗਰ ਫੈਲ ਜਾਣਗੇ ਜਿਸ ਨਾਲ ਸਾਗਰੀ ਤਲ ਵਧ ਜਾਣਾ ਹੈ। ਦੁਨੀਆਂ ਦੇ ਅਤਿ-ਉਪਜਾਊ ਡੈਲਟਾ ਭਾਗ ਡੁੱਬ ਜਾਣਗੇ। ਬੰਗਲਾ ਦੇਸ਼, ਇੰਡੋਨੇਸ਼ੀਆ, ਚੀਨ ਤੇ ਭਾਰਤ ਨੂੰ ਬਹੁਤ ਵੱਡੇ ਉਪਜਾਊ ਖੇਤਰਾਂ ਤੋਂ ਹੱਥ ਧੋਣਾ ਪਵੇਗਾ। ਇਸ ਨਾਲ ਸਮੁੱਚੇ ਗਲੋਬ ਉਪਰਲੀ ਵਰਖਾ-ਬਣਤਰ ਵੀ ਬਦਲ ਜਾਣੀ ਹੈ। ਇਹ ਦ੍ਰਿਸ਼ ਕੁਝ ਇਸ ਤਰ੍ਹਾਂ ਦਾ ਕਿਆਸਿਆ ਜਾ ਰਿਹਾ ਹੈ-ਧਰੁਵੀ ਬਰਫਾਂ ਦਾ ਪਿਘਲਾਅ, ਸਾਗਰਾਂ ਵਿਚ ਹੜ੍ਹ, ਟਾਪੂ ਕੌਮਾਂ ਦਾ ਪ੍ਰਿਥਵੀ ਉੱਪਰੋਂ ਸਫਾਇਆ, ਤਟਵਰਤੀ ਭਾਗਾਂ ਉਪਰ ਹੜ੍ਹਾਂ ਦੀ ਮਾਰ, ਅਣਕਿਆਸੀ ਤੇ ਬੇਮਿਸਾਲ ਸ਼ਰਨਾਰਥੀ ਸਮੱਸਿਆ, ਦੇਸ਼ਾਂ ਅੰਦਰ ਲੁੱਟ-ਖਸੁੱਟ ਤੇ ਮਾਰ-ਧਾੜ, ਤਪਤ ਤੇ ਅਰਧ-ਤਪਤਖੰਡੀ ਖੇਤਰਾਂ ਵਿੱਚ ਜਿੱਥੇ ਬਹੁਤੀਆਂ ਵਿਕਾਸਸ਼ੀਲ ਕੌਮਾਂ ਹੀ ਰਹਿੰਦੀਆਂ ਹਨ, ਵੱਧ ਗਰਮੀ ਤੇ ਵੱਧ ਸੋਕਾ, ਐਮਜ਼ੋਨੀ ਭਾਗਾਂ ਵਿਚ ਤੂਫਾਨੀ ਝੱਖੜ, ਭੂ-ਮੱਧ ਰੇਖਾ ਤੋਂ 35° ਉੱਤਰ ਤੇ ਦੱਖਣ ਵਿਚ ਭੋਜਨ ਦੇ ਸਾਧਨਾਂ ਦੀ ਕਮੀ, ਸਮਸ਼ੀਤ ਉਸ਼ਣੀ ਭਾਗਾਂ ਵਿੱਚ ਸਿਆਲ ਰੁੱਤ ਹੋਰ ਨਿੱਕੀ ਤੇ ਸੀਤ ਪਰ ਵਧੇਰੇ ਵਤਰੀਲੀ, ਉੱਤਰੀ ਅਮਰੀਕਾ ਦਾ ਅਨਾਜ ਖਿੱਤੇ 'ਚ ਧੂੜ ਦਾ ਝੱਖੜ, ਸੀਤ ਪ੍ਰਦੇਸ਼ਾਂ ਜਿਵੇਂ ਕਿ ਸਾਇਬੇਰੀਆ, ਕੈਨੇਡਾ ਤੇ ਸਕੈਂਡੇਨੇਵੀਆ ਵਿਚ ਗਰਮੀ ਦਾ ਵਾਧਾ।

ਮੁਨਾਫੇ ਲਈ ਹਾਬੜੇ ਫਿਰਦੇ ਗ੍ਰੋਹਾਂ ਦੇ ਵਧਦੀ ਆਬਾਦੀ ਦੀਆਂ 'ਜ਼ਰੂਰਤਾਂ' ਪੈਦਾ ਕਰਨ ਲਈ ਕੁਦਰਤੀ ਸਰੋਤਾਂ ਉਤੇ ਤਾਬੜਤੋੜ ਹੱਲੇ ਨੇ, ਜਲ ਦੀ ਸਤਹ ਨੂੰ ਲਗਾਤਾਰ ਹੇਠਾਂ ਪਹੁੰਚਾਉਣ ਤੋਂ ਇਲਾਵਾ ਧਰਤੀ ਨੂੰ ਅੰਦਰੋਂ-ਅੰਦਰ ਹੀ ਕਿੰਨਾ ਖੋਖਲਾ ਕਰ ਦਿੱਤਾ ਹੈ? ਸਮੇਤ, ਤੇਲ-ਕੋਲੇ ਦੇ ਖਤਮ ਹੋ ਰਹੇ ਭੰਡਾਰ ਆਉਣ ਵਾਲੇ ਕੁਝ ਸਾਲਾਂ 'ਚ ਹੀ ਇਹ ਸਾਬਤ ਕਰ ਦੇਣਗੇ। ਸਿੱਟਾ: ਭੁਚਾਲਾਂ ਦਾ ਤੀਬਰ ਖਤਰਾ ਅਤੇ ਧਰਤੀ ਦੇ ਸੰਤੁਲਨ 'ਚ ਥਰਥਰਾਹਟ ਪੈਦਾ ਹੋ ਜਾਵੇਗੀ। ਪਿਛਲੇ ਡੇਢ ਸੌ ਸਾਲਾਂ ਵਿਚ ਤਾਪਮਾਨ 1.08 ਡਿਗਰੀ ਫਾਰਨਹੀਟ ਚੋਂ 1.26 ਡਿਗਰੀ ਵਧਿਆ ਹੈ ਅਤੇ ਹੁਣ ਇਹ ਵਾਧਾ ਜ਼ਰਬਾਂ ਨਾਲ ਵਧਣ ਲੱਗ ਪਿਆ ਹੈ ਜੋ ਇਸ ਗੱਲ ਦਾ ਸੂਚਕ ਹੈ ਕਿ ਕਿਵੇਂ ਧਰਤੀ ਦੇ ਹਰੇ ਪਿੰਡੇ ਨੂੰ ਜ਼ਹਿਰੀਲੇ ਧੂੰਏਂ ਵਿਚ ਲਿਪਟੇ ਗ੍ਰਹਿ 'ਚ ਤਬਦੀਲ ਕੀਤਾ ਜਾ ਰਿਹਾ ਹੈ ਜੋ ਉਸ ਓਜ਼ੋਨ ਪਰਤ ਨੂੰ ਵੀ ਨੁਕਸਾਨ ਪਹੁੰਚਾ ਰਿਹਾ ਹੈ ਜੋ ਮਾਰੂ ਪਰਾ-ਬੈਂਗਣੀ ਕਿਰਨਾ ਨੂੰ ਸਾਡੇ ਤਾਈਂ ਪਹੁੰਚਣ ਤੋਂ ਰੋਕਦੀ ਹੈ।

ਮਾਹਿਰਾਂ ਨੇ ਕਿਹਾ ਹੈ ਕਿ ਪਿਛਲੇ ਸਾਲ ਜਲਵਾਯੂ ਤਬਦੀਲੀ ਦੇ ਵਧਦੇ ਪ੍ਰਮਾਣ ਅਤੇ ਅੰਕੜੇ ਇਹ ਸਾਫ਼ ਦੱਸਦੇ ਹਨ ਕਿ ਸਾਲ 2005 ਹੁਣ ਤਕ ਦਾ ਦੂਸਰਾ ਸਭ ਤੋਂ ਗਰਮ ਸਾਲ ਰਿਹਾ ਹੈ। ਜੇ ਅਸੀਂ ਨਾ ਸੰਭਲੇ ਤਾਂ ਅਗਾਂਹ ਵੀ ਭਲੀ ਨਹੀਂ ਹੋਣ ਲੱਗੀ। ਪਿਛਲੀਆਂ ਗਰਮੀਆਂ ਵਿਚ ਆਰਟਰਿਕ ਦੀ ਬਰਫ ਦਾ ਵਿਸਤਾਰ ਆਪਣੇ ਹੇਠਲੇ ਸਤਰ ਤਕ ਜਾ ਪੁੱਜਿਆ ਸੀ। ਹਾਲੀਆ ਵਿਨਾਸ਼ਕਾਰੀ ਸਮੁੰਦਰੀ ਤੂਫਾਨਾਂ ਤੋਂ ਸਪੱਸ਼ਟ ਹੈ ਕਿ ਹੁਣ ਜਲਵਾਯੂ ਦੇ ਮਿਜ਼ਾਜ ਤੋਂ ਬਚਿਆ ਨਹੀਂ ਜਾ ਸਕਦਾ। ਪੁਸਤਕ ਦੇ ਮੁੱਖ ਸੰਪਾਦਕ ਪ੍ਰੋ. ਹੈਸਜੋਕਿਸ ਮੈਲਨਹੂਬਰ ਨੂੰ ਉਮੀਦ ਹੈ ਕਿ ਇਸ ਕਿਤਾਬ ਨਾਲ ਖਤਰਨਾਕ ਜਲਵਾਯੂ ਤਬਦੀਲੀ 'ਤੇ ਅਧਾਰਿਤ ਵਿਗਿਆਨਕ ਅਤੇ ਨੀਤੀਗਤ ਬਹਿਸ ਨੂੰ ਮਹੱਤਵਪੂਰਨ ਦਿਸ਼ਾ ਮਿਲੇਗੀ ਕਿਉਂਕਿ ਇਸ ਵਿਚ ਕਾਰਨਾਂ, ਉਪਾਵਾਂ ਤੇ ਕੁਦਰਤ ਦੀ ਮਹੱਤਤਾ ਨੂੰ ਨਿੱਠ ਕੇ ਦਰਸਾਇਆ ਗਿਆ ਹੈ। ਪ੍ਰੰਤੂ ਇਸ ਵਿਚ ਗਲੋਬਲ ਵਾਰਮਿੰਗ ਲਈ ਜ਼ਿਆਦਾ ਜ਼ਿੰਮੇਵਾਰ ਅਤਿ-ਵਿਕਸਤ ਪਰ ਧਾੜਵੀ ਮੁਲਕਾਂ ਦੀ ਸਪਸ਼ਟ ਨਿਸ਼ਾਨਦੇਹੀ ਨਹੀਂ ਕੀਤੀ ਗਈ ਸ਼ਾਇਦ ਤਾਹੀਓਂ ਹੀ ਇਸਦੀ ਭੂਮਿਕਾ ਬਰਤਾਨੀਆਂ ਦੇ ਪ੍ਰਧਾਨ ਮੰਤਰੀ ਟੋਨੀ ਬਲੇਅਰ ਵੱਲੋਂ ਲਿਖਣੀ ਸਵੀਕਾਰ ਕੀਤੀ ਗਈ।

ਇਕ ਹੋਰ ਰਿਪੋਰਟ ਅਨੁਸਾਰ ਜੇ ਗਲੋਬਲ ਵਾਰਮਿੰਗ ਦੀ ਦਰ ਇਹੋ ਰਹੀ ਤਾਂ 2080 ਤੱਕ ਤਾਪਮਾਨ ਵਿਚ 4 ਤੋਂ 7 ਸੈਲਸੀਅਸ ਡਿਗਰੀ ਦਾ ਮਾਰੂ ਵਾਧਾ ਹੋਣਾ ਨਿਸ਼ਚਿਤ ਹੈ। ਸੰਨ 2001 ਵਿਚ ਐਂਟਾਰਕਟਿਕਾ ਵਿਚ 1200 ਵਰਗ ਮੀਲ ਦਾ ਬਰਫੀਲਾ ਟਾਪੂ ਦੇਖਦੇ-ਦੇਖਦੇ ਪੰਘਰ ਗਿਆ ਸੀ। ਕਾਰਣ: ਐਂਟਾਰਕਟਿਕਾ ਦਾ ਜਿਸ ਪੂਰਬੀ ਤੱਟੀ ਇਲਾਕੇ ਨਾਲ ਲਗਦਾ ਇਹ ਵਿਸ਼ਾਲ ਪਿੰਡ ਗਾਇਬ ਹੋਇਆ ਸੀ ਉੱਥੇ ਤਾਪਮਾਨ ਵਿਚ ਸਿਫ਼ਤੀ ਵਾਧਾ ਨੋਟ ਕੀਤਾ ਗਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਐਂਟਾਰਕਟਿਕਾ ਤੋਂ ਇਲਾਵਾ ਕਿਲੀ ਮੰਜ਼ਾਰੋ ਪਰਬਤ ਦੀਆਂ ਬਰਫੀਲੀਆਂ ਚੋਟੀਆਂ ਨੂੰ ਪਿਛਲੀ ਇੱਕ ਸਦੀ ਵਿਚ 75 ਫਸਦੀ ਪੰਘਰਾ ਦੇਣ, ਸਾਡੇ ਗੰਗੋਤਰੀ ਗਲੈਸ਼ੀਅਰ ਨੂੰ ਅੱਠ ਮੀਟਰ ਪਿੱਛੇ ਖਿਸਕਾ ਦੇਣ ਅਤੇ 1972 ਤੋਂ ਬਾਅਦ ਵੈਨਯੂਏਲਾ ਸਥਿਤ ਛੇਤ ਗਲੇਸ਼ੀਅਰਾਂ ਵਿਚੋਂ ਚਾਰ ਨੂੰ ਪੂਰੀ ਤਰ੍ਹਾਂ ਗਾਇਬ ਕਰ ਦੇਣ ਪਿਛੇ ਵਧਦੇ ਤਾਪਮਾਨ ਦਾ ਹੱਥ ਹੈ। ਇਹ ਗਲੇਸ਼ੀਅਰ ਹੀ ਹਨ ਜਿਨ੍ਹਾਂ ਵਿਚੋਂ ਪਾਣੀ ਗਿਸ ਗਿਸ ਕੇ ਵੱਡੀਆਂ-ਵੱਡੀਆਂ ਨਦੀਆਂ ਅਤੇ ਜਲ-ਕੁੰਡ ਹੋਂਦ ਵਿਚ ਆਏ। ਵਧਦੇ ਤਾਪਮਾਨ ਨਾਲ ਜਿਵੇਂ ਇਹ ਗਲੇਸ਼ੀਅਰ ਪਿਘਲਦੇ-ਸੁੰਗੜਦੇ ਜਾ ਰਹੇ ਹਨ ਜੇ ਤਾਪਮਾਨ ਵਾਧੇ ਦੀ ਰਫਤਾਰ ਇਹੋ ਰਹੀ ਤਾਂ 2035 ਤੱਕ ਇਨ੍ਹਾਂ ਦਾ ਵਜੂਦ ਹੀ ਖਤਮ ਹੋ ਜਾਣ ਦਾ ਖਦਸ਼ਾ ਹੈ। 'ਇੰਟਰਨੈਸ਼ਨਲ ਕਮਿਸ਼ਨ ਫਾਰ ਸਨੋਅ ਐਂਡ ਆਈਸ' ਅਨੁਸਾਰ ਜੇ ਜ਼ਮੀਨ ਇਵੇਂ ਹੀ ਗਰਮ ਹੁੰਦੀ ਰਹੀ ਤਾਂ ਇਹ ਹੋਣੀ ਜਲਦੀ ਹੀ ਵਾਪਰ ਸਕਦੀ ਹੈ। 'ਵਰਕਿੰਗ ਗਰੁੱਪ ਆਫ ਹਿਮਾਲਿਆ ਗਲੇਸ਼ੀਆਲੋਜੀ' ਅਨੁਸਾਰ ਮੌਜੂਦਾ 5 ਲੱਖ ਵਰਗ ਕਿਲੋਮੀਟਰ ਦਾ ਗਲੇਸ਼ੀਅਰ ਖੇਤਰ ਸੁੰਗੜ ਕੇ ਬਹੁਤ ਛੇਤੀ ਇਕ ਲੱਖ ਵਰਗ ਕਿਲੋਮੀਟਰ ਦੇ ਲਾਗੇ-ਤਾਗੇ ਰਹਿ ਜਾਵੇਗਾ। ਬਰਫ ਦੇ ਸੋਮੇ ਜੋ ਨਿਰਮਲ ਜਲ-ਕੁੰਡ ਅਤੇ ਸਭਿਆਤਾਵੀ ਦਰਿਆਵਾਂ ਦੇ ਮਹੱਤਪੂਰਨ ਸੋਮੇ ਹਨ, ਤੋਂ ਅਸੀਂ ਹੱਥ ਧੋ ਬੈਠਾਂਗੇ ਅਤੇ ਪਾਣੀ ਬਿਨਾਂ ਧਰਤੀ ਸੁੰਨੀ ਹੋਵੇਗੀ।

ਵਧਦਾ ਤਾਪਮਾਨ ਤੇ ਕੁਦਰਤ'ਚ ਬੇਕਿਰਕ ਦਖਲਅੰਦਾਜ਼ੀ ਕਾਰਨ ਮਨੁੱਖ ਇਵੇਂ ਹੀ ਹੋਰ ਸਾਧਨਾਂ ਤੋਂ ਵੀ ਹੱਥ ਧੋ ਬੈਠੇਗਾ। ਜੇ ਕੁਦਰਤ ਹੀ ਨਾ ਰਹੇਗੀ ਤਾਂ ਬੰਦਾ ਵੀ ਨਹੀਂ ਰਹੇਗਾ। ❖

# ਤਰਕਸ਼ੀਲਤਾ ਹਿਤ ਮੇਰੀ ਕੈਨੇਡਾ ਫੇਰੀ

ਬਲਵਿੰਦਰ ਬਰਨਾਲਾ

ਸਰੀ ਤੋਂ ਤਕਰੀਬਨ ਪੈਂਤੀ ਕੁ ਮੀਲ ਦੀ ਦੂਰੀ ਤੇ ਪੰਜਾਬੀਆਂ ਦੇ ਦੂਸਰੇ ਗੜ੍ਹ, ਐਬਟਸਫੋਰਡ ਵਿਖੇ ਸਰੀ ਦੇ ਸਫਲ ਤਰਕਸ਼ੀਲ ਮੇਲੇ ਤੋਂ ਪ੍ਰਭਾਵਿਤ ਹੋ ਕੇ ਦੂਸਰਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸਰੀ ਦੇ ਮੁਕਾਬਲੇ ਭਾਵੇਂ ਇਥੋਂ ਦਾ ਹਾਲ ਘੱਟ ਭਰਿਆ। ਪਰ ਮੇਲੇ ਦੀ ਸਫਲਤਾ ਕਿਸੇ ਪੱਖੋਂ ਵੀ ਘੱਟ ਨਹੀਂ ਸੀ। ਇਥੇ ਦੋ ਨਵੇਂ ਨਾਟਕ ਹੋਰ ਖੇਡੇ ਗਏ। ਸਰਬੀਤ ਔਖਲਾ ਦਾ ਨਾਟਕ 'ਅਸੀਂ ਜਾਗਦੇ ਕਿਉਂ ਨਹੀਂ' ਅਤੇ ਦੂਸਰਾ ਸੀ 'ਪਾਤਸ਼ਾਹ' ਜਿਹੜਾ ਗ੍ਰੰਥੀਆਂ ਅਤੇ ਅਖੌਤੀ ਬਾਬਿਆਂ ਤੇ ਭਰਵਾਂ ਕਟਾਖਸ਼ ਸੀ। ਕਿਸ ਤਰ੍ਹਾਂ ਦੂਧੀਆ ਬਾਣੇ ਪਾਕੇ ਭਾਵੇਂ ਇਹ ਬਾਹਰੋਂ ਸਾਫ ਸੁਥਰੇ ਲਗਦੇ ਹਨ ਪ੍ਰੰਤੂ ਅੰਦਰ ਬੁਰਾਈਆਂ ਦੀ ਪੰਡ ਦਾ ਭਾਰ ਚੁੱਕੀ ਫਿਰਦੇ ਹਨ। ਬਲਦੇਵ ਭਦੌੜ ਅਤੇ ਗੁਰਪ੍ਰੀਤ ਭਦੌੜ ਵਲੋਂ ਜਗਰੂਪ ਧਾਲੀਵਾਲ ਦਾ ਮੇਲੇ ਦੀ ਸਫਲਤਾ ਲਈ ਪੂਰਨ ਸਹਿਯੋਗ ਦਿੱਤਾ ਗਿਆ। ਗੁਰਪ੍ਰੀਤ ਨੇ ਜਾਦੂ ਦੇ ਟ੍ਰਿੱਕਾਂ ਵਿਚ ਮੇਰਾ ਸਾਥ ਦਿੱਤਾ ਅਤੇ ਤਰਕਸ਼ੀਲ ਗੀਤ ਗਾਇਆ।

ਇਸ ਮੇਲੇ 'ਚ ਮੈਂ ਅਤੇ ਸ਼ਿੰਗਾਰਾ ਸਿੰਘ ਪੱਤੀ ਸੇਖਵਾਂ (ਬਰਨਾਲਾ) ਸਮੇਂ ਸਿਰ ਮੇਲੇ ਵਿਚ ਪਹੁੰਚ ਗਏ। ਗੁਰਸ਼ਰਨ ਗਿੱਲ ਅਪਰੇਸ਼ਨ ਕਾਰਣ ਪੁੱਜਣ ਤੋਂ ਅਸਮਰਥ ਰਿਹਾ। ਗੁਰਪ੍ਰੀਤ ਦੇ ਮਾਮੇ ਵਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਾਸਤੇ 200 ਡਾਲਰ ਸਹਾਇਤਾ ਦਿੱਤੀ ਗਈ। ਉਹ ਮੇਲੇ ਤੋਂ ਕਾਫੀ ਪ੍ਰਭਾਵਿਤ ਸੀ।

**ਸੁਸਾਇਟੀ ਲਈ ਵਿਸ਼ੇਸ਼ ਫੰਡ ਇਕੱਤਰ ਕਰਨ ਲਈ ਕਲੋਨਾਂ ਦੀ ਯਾਤਰਾ:**

ਮੇਲੇ ਤੋਂ ਇਕ ਦੋ ਦਿਨ ਬਾਅਦ ਮਿਥੇ ਪ੍ਰੋਗਰਾਮ ਅਨੁਸਾਰ ਹਰਪਾਲ ਗਰੇਵਾਲ, ਜੀਤ ਸਿੰਘ ਚੰਨਣਵਾਲ, ਅਵਤਾਰ ਗਿੱਲ ਅਤੇ ਮੈਂ ਵਿਸ਼ੇਸ਼ ਫੰਡ ਮੁਹਿੰਮ ਲਈ ਨਿਕਲ ਪਏ। ਜਿੱਥੇ ਅਸੀਂ ਫੰਡ ਇਕੱਤਰ ਕਰਨਾ ਸੀ ਉਥੇ ਬ੍ਰਿਟਿਸ਼ ਕੋਲੰਬੀਆ ਦੀ ਫਲਾਂ ਦੀ ਰਾਜਧਾਨੀ ਕਲੋਨਾਂ ਦੀ ਯਾਤਰਾ ਵੀ ਕਰਨੀ ਸੀ। ਇਹ ਸਫ਼ਰ ਕੋਈ ਸਾਢੇ ਪੰਜ ਸੌ ਕਿਲੋਮੀਟਰ ਦੇ ਕਰੀਬ ਸੀ ਅਤੇ ਸਾਢੇ ਚਾਰ ਘੰਟਿਆਂ ਦਾ ਰਸਤਾ ਸੀ। ਸਾਰੇ ਦਾ ਸਾਰਾ ਸਫ਼ਰ ਪਹਾੜੀ ਹੀ ਸੀ। ਸੜਕਾਂ ਦੀ ਚੰਗੀ ਹਾਲਤ ਹੋਣ ਕਰਕੇ ਸਮਾਂ ਘੱਟ ਲਗਦਾ ਹੈ। ਅਸੀਂ ਸਰੀ ਤੋਂ ਸਵੇਰੇ ਹੀ ਨਿਕਲ ਤੁਰੇ। ਐਬਟਸਫੋਰਡ, ਚਿਲੀਵੈਕ, ਹੋਪ ਆਦਿ ਸ਼ਹਿਰਾਂ 'ਚੋਂ ਗੁਜ਼ਰਦਿਆਂ ਭਾਰੀ ਜੰਗਲੀ ਇਲਾਕਿਆਂ ਵਿਚੋਂ ਦੀ ਹੁੰਦਿਆਂ ਅਸੀਂ ਇਸ ਫਲਾਂ ਦੀ ਰਾਜਧਾਨੀ ਦੇ ਕਸਬੇ ਪਰਿਸਟਨ ਅਤੇ ਪਰਿਕਟਨ ਹੁੰਦਿਆਂ ਤਿੰਨ ਕੁ ਵਜੇ ਦੇ ਕਰੀਬ ਕਲੋਨਾਂ ਪੁੱਜ ਗਏ। ਇੱਥੇ ਬੱਚਿਆਂ ਦੀ ਪੜ੍ਹਾਈ ਤੋਂ ਸੁਰਖ਼ਰੂ ਹੋਇਆ ਭੁਪਿੰਦਰ ਸਾਡੀ ਉਡੀਕ ਕਰ ਰਿਹਾ ਸੀ। ਭੁਪਿੰਦਰ ਦਾ ਸਟਾਫ਼ ਪੂਰੀ ਤਰ੍ਹਾਂ ਕਾਮਰੇਡ ਸੀ। ਪਚਵੰਜਾ ਦੇ ਕਰੀਬ ਢੁੱਕਿਆ ਭੁਪਿੰਦਰ ਹਸੂੰ ਹਸੂੰ ਕਰਦਾ ਖਿੜੇ ਮਿੱਥੇ ਮਿਲਿਆ। ਉਸਦੀ ਘਰ ਵਾਲੀ ਘੰਟਾ ਕੁ ਸਾਡੇ ਨਾਲ ਬਿਤਾਉਣ ਤੋਂ ਬਾਅਦ ਕੰਮ ਤੇ ਚਲੀ ਗਈ। ਭੁਪਿੰਦਰ ਦੇ ਘਰ ਮੀਟਿੰਗ ਕੀ ਕਰਨੀ ਸੀ ਤਾਂ ਕਿ ਤਰਕਸ਼ੀਲਤਾ ਨੂੰ ਇੱਥੇ ਵੀ ਵਿਚਾਰਿਆ ਜਾ ਸਕੇ। ਭੁਪਿੰਦਰ ਉਥੋਂ ਦੀ ਇਕ ਫੈਕਟਰੀ ਵਿੱਚ ਕਾਫੀ ਉੱਚੇ ਕੰਮ ਤੇ ਲੱਗਿਆ ਹੋਇਆ ਹੈ। ਬੜਾ ਸਪੱਸ਼ਟ ਤੇ ਸੱਚਾ ਇਨਸਾਨ ਹੈ। ਮੈਂ ਤਰਕਸ਼ੀਲਤਾ ਸਬੰਧੀ ਆਪਣੇ ਮਿਸ਼ਨ ਨੂੰ ਉਸ ਨਾਲ ਸਾਂਝਾ ਕੀਤਾ। ਸਾਢੇ ਸੱਤ ਸੌ ਡਾਲਰ ਦੇ ਕਰੀਬ ਇੱਥੇ ਸੁਸਾਇਟੀ ਦੀ ਸਹਾਇਤਾ ਕੀਤੀ ਗਈ। ਭੁਪਿੰਦਰ ਨੇ ਆਪ 250 ਡਾਲਰ ਦਾ ਯੋਗਦਾਨ ਪਾਇਆ।

**ਕਾਮਰੇਡ ਗੁਰਦਿਆਲ ਸਿੰਘ ਬੌਡੇ ਨਾਲ ਮਿਲਣੀ:**

ਅਗਲੇ ਦਿਨ ਸਵੇਰੇ ਉਥੋਂ ਪੰਜਾਹ ਕਿਲੋਮੀਟਰ ਦੂਰ ਉਧਰ ਆਪਣੇ ਸੇਬਾਂ ਦੇ ਫਾਰਮ ਉਪਰ ਪ੍ਰੀਵਾਰ ਸਮੇਤ ਰਹਿੰਦੇ ਕਾਮਰੇਡ ਗੁਰਦਿਆਲ ਸਿੰਘ ਬੌਡੇ ਪਾਸ ਚਲੇ ਗਏ। ਪਝੱਤਰਾਂ ਨੂੰ ਢੁੱਕਿਆ ਕਾਮਰੇਡ ਮਿਲਕੇ ਬਹੁਤ ਹੀ ਖੁਸ਼ ਹੋਇਆ। ਸੁਸਾਇਟੀ ਬਾਰੇ ਉਸਦੀ ਜਾਣਕਾਰੀ ਨੇ ਮੇਰੀ ਖੁਸ਼ੀ ਵਿੱਚ ਹੋਰ ਵੀ ਵਾਧਾ ਕੀਤਾ। ਸੁਸਾਇਟੀ ਦੇ ਕੰਮ ਉੱਪਰ ਉਸਨੇ ਪੂਰਨ ਤਸੱਲੀ ਪ੍ਰਗਟ ਕਰਦਿਆਂ ਕਿਹਾ ਕਿ ਬਹੁਤ ਚੰਗਾ ਕੰਮ ਕਰ ਰਹੇ ਹੋ। ਕਲੋਨਾ ਲੇਕ ਕਿਨਾਰੇ ਹਰੇ ਭਰੇ ਬਾਗਾਂ ਵਿਚ ਭਾਵੇਂ ਬਹੁਤ ਕੁਝ ਚੰਗਾ ਲੱਗ ਰਿਹਾ ਸੀ ਪਰੰਤੂ ਕਾਮਰੇਡ ਪੰਜਾਬ ਵਰਗੀਆਂ ਸੱਥਾਂ ਤੋਂ ਹੁਣ ਵਾਂਝਾ ਸੀ। ਪੰਜਾਬ ਉਸ ਦੀਆਂ ਯਾਦਾਂ ਤੋਂ ਪਾਸੇ ਨਹੀਂ ਸੀ ਹੋ ਰਿਹਾ। ਉਸਨੇ ਬੌਡਿਆਂ ਦੇ ਹੋਰ ਬਹੁਤ ਸਾਰੇ ਕਾਮਰੇਡਾਂ ਦੇ ਨਾਮ ਵੀ ਦੱਸੇ। ਉਹ ਅੱਜ ਵੀ ਦੁੱਧ ਧੋਤਾ ਕਮਿਊਨਿਸਟ ਸੀ। ਉਸਨੇ 'ਦੇਵ ਪੁਰਸ਼ ਹਾਰ ਗਏ' ਕਿਤਾਬ ਦਾ ਜ਼ਿਕਰ ਕੀਤਾ ਅਤੇ ਮੰਗ ਕੀਤੀ ਕਿ ਇਹ ਕਿਤਾਬ ਮੇਰੇ ਪਾਸੋਂ ਕੋਈ ਹੋਰ ਲੈ ਗਿਆ ਹੈ, ਤੁਸੀਂ ਭੇਜ ਦੇਣੀ। ਉਸਨੇ ਸੁਸਾਇਟੀ ਲਈ 250 ਡਾਲਰ ਦਿੱਤੇ ਅਤੇ ਉਸਦੇ ਘਰ ਮੀਟਿੰਗ ਅਟੈਂਡ ਕਰ ਰਹੇ ਇਕ ਭਾਰਤੀ ਡਾਕਟਰ ਵਲੋਂ ਵੀ 200 ਡਾਲਰ ਦੀ ਸਹਾਇਤਾ ਦਿੱਤੀ ਗਈ। ਦੁਪਹਿਰ ਦਾ ਖਾਣਾ ਖਾਕੇ ਅਸੀਂ ਇਥੇ ਹੀ ਭੁਪਿੰਦਰ ਨੂੰ ਅਲਵਿਦਾ ਕਰਕੇ ਓਲੀਵਰ ਦੇ ਰਸਤੇ ਵਾਪਸੀ ਪਾ ਦਿੱਤੀ। ਕਨੇਡਾ ਦੀ ਇਸ ਕੁੱਲੂ ਘਾਟੀ ਉਪਰ ਪੰਜਾਬੀਆਂ ਦਾ ਸੰਪੂਰਨ ਕਬਜ਼ਾ ਹੈ।

**ਵਿਨੀਪੈੱਗ ਵਿਖੇ ਤਰਕਸ਼ੀਲ ਪ੍ਰੋਗਰਾਮ:**

ਵਿਨੀਪੈੱਗ ਵੈਨਕੂਵਰ ਤੋਂ ਜ਼ਹਾਜ ਰਾਹੀਂ ਢਾਈ ਘੰਟਿਆਂ ਦਾ ਰਸਤਾ ਹੈ। ਇਥੇ ਵਸਦਾ ਹੈ ਤਰਕਸ਼ੀਲਾਂ ਦਾ ਸਿਰਕੱਢ ਸਮਰਥਕ ਅਤੇ ਸਮਾਜਵਾਦੀ ਵਿਚਾਰਾਂ ਦਾ ਧਾਰਨੀ ਹਰਨੇਕ ਧਾਲੀਵਾਲ। ਵੈਨਕੂਵਰ ਤੋਂ ਲੈ ਕੇ ਟੋਰਾਂਟੋ ਤੱਕ ਇਸਨੂੰ ਕਾਮਰੇਡੀ ਮੱਸ ਰੱਖਣ ਵਾਲਾ ਹਰ ਸਖਸ਼ ਜਾਣਦਾ ਹੈ। ਆਪਣੀ ਸੁਪਤਨੀ ਜਸਕੌਰ, ਬੇਟੀ ਨਵਸ਼ਰਨ ਅਤੇ ਬੇਟੇ ਰਣਯੋਧ ਨਾਲ ਖਿਆਲਾਂ ਦੀ ਇਕਸੁਰਤਾ ਰਖਦਿਆਂ ਮਾਣਮੱਤੇ ਸੰਘਰਸ਼ ਵਿਚ ਵਿਸ਼ਵਾਸ ਰੱਖਕੇ ਜ਼ਿੰਦਗੀ ਦੇ ਪਲਾਂ ਨੂੰ ਰੰਗੀਨ ਬਣਾ ਰਿਹਾ ਹੈ। ਪਿੰਡ ਛੀਨੀਵਾਲ ਦੇ ਕਿਸਾਨ ਪ੍ਰੀਵਾਰ ਨਾਲ ਸਬੰਧ ਰਖਦਾ ਹਰਨੇਕ ਅਜਿਹਾ ਸਖਸ਼ ਹੈ ਜਿਥੇ ਕਨੇਡਾ ਪੁੱਜਣ ਤੇ ਵਿਨੀਪੈੱਗ ਆਉਣ ਵਾਲੇ ਹਰ ਅਗਾਂਹਵਧੂ ਨੇਤਾ ਦੀ ਠਹਿਰ ਇਸੇ ਪਾਸ ਹੁੰਦੀ ਹੈ। ਇਸ ਨੇ ਆਪਣੀ ਛੋਟੀ ਜਿਹੀ ਪੰਜਾਬੀ ਲਾਇਬਰੇਰੀ ਵੀ ਖੋਲ੍ਹ ਰੱਖੀ ਹੈ ਜਿਸ ਵਿਚ ਇਹ ਆਪਣੀਆਂ ਮਨਪਸੰਦ ਕਿਤਾਬਾਂ ਦਾ ਭੰਡਾਰ ਬਣਾਈ ਰਖਦਾ ਹੈ। ਕਨੇਡੀਅਨ ਬੱਚਿਆਂ ਦੇ ਉਲਟ ਇਸਦੇ ਬੱਚੇ ਮਹਿਮਾਨਾਂ ਨਾਲ ਮਿਲ ਜੁਲਕੇ ਬਹੁਤ ਖੁਸ਼ ਹੁੰਦੇ ਹਨ। ਘਰ ਵਿਚ ਕਿਸੇ ਕਿਸਮ ਦਾ ਪੂਜਾ-ਪਾਠ ਨਹੀਂ ਅਤੇ ਨਾ ਹੀ ਬੱਚਿਆਂ ਅੰਦਰ ਅਜਿਹੇ ਵਿਸ਼ਵਾਸ ਹਨ। ਦੋਵੇਂ ਬੱਚੇ ਡਿਗਰੀ ਹੋਲਡਰ ਹਨ। ਲੜਕਾ ਰਣਯੋਧ ਬੈਂਕ ਵਿਚ ਕੰਮ ਕਰਦਾ ਹੈ। ਬੇਟੀ ਨਵਸ਼ਰਨ ਅਜੇ ਪੜ੍ਹਾਈ ਕਰ ਰਹੀ ਹੈ। ਇਹਨਾਂ ਦੀ ਪਤਨੀ ਜਸਕੌਰ ਦਾ ਪਿਛੋਕੜ ਇੰਗਲੈਂਡ ਦਾ ਹੈ। ਇੰਗਲੈਂਡ ਦੀ ਜੰਮਪਲ ਹੋਣ ਦੇ ਬਾਵਜੂਦ ਉਸਦੀ ਪੰਜਾਬੀ ਬੋਲੀ ਤੋਂ ਅਜਿਹਾ ਕੋਈ ਪ੍ਰਭਾਵ ਨਹੀਂ ਮਿਲਦਾ। ਉਸਨੇ ਆਓ-ਭਗਤ ਵੀ ਪੰਜਾਬੀਆਂ ਵਾਲੀ ਹੀ ਕੀਤੀ।

**ਵਿਨੀਪੈੱਗ ਦੇ ਹਵਾਈ ਅੱਡੇ ਉੱਪਰ ਅਣਜਾਣੀ ਮਿਲਣੀ:**

ਜਿਉਂ ਹੀ ਮੈਂ ਵਿਨੀਪੈਗ ਹਵਾਈ ਅੱਡੇ ਤੋਂ ਬਾਹਰ ਆਇਆ ਤਾਂ ਮੇਰੀ ਚਿੰਤਾ ਸੀ ਕਿ ਹਰਨੇਕ ਤੋਂ ਸਿਵਾਏ ਮੈਨੂੰ ਕੋਈ ਨਹੀਂ ਜਾਣਦਾ। ਉਸਦਾ ਫ਼ੋਨ ਆਇਆ ਸੀ ਕਿ ਉਹ ਕੰਮ ਦੇ ਰੁਝੇਵੇਂ ਕਰਕੇ ਨਹੀਂ ਪੁੱਜ ਸਕੇਗਾ। ਉਸਦੀ ਸਰਦਾਰਨੀ ਜਸਕੌਰ ਅਤੇ ਬੇਟੀ ਨਵਸ਼ਰਨ ਹੀ ਆਉਣਗੀਆਂ। ਭਾਵੇਂ ਮੈਂ ਬਲਜਿੰਦਰ ਬਰਨਾਲਾ ਵੀ ਸੰਪਰਕ ਬਣਾ ਲਿਆ ਸੀ ਪ੍ਰੰਤੂ ਉਸਦਾ ਆਉਣਾ ਕਨਫ਼ਰਮ ਨਹੀਂ ਸੀ ਹੋਇਆ। ਓਪਰੀਆਂ ਥਾਵਾਂ ਉਪਰ ਬਿਨਾ ਕਿਸੇ ਜਾਣਪਛਾਣ ਵਿਅਕਤੀਆਂ ਦੇ ਜਾਣ ਸਮੇਂ ਹਰ ਵਿਅਕਤੀ ਅੰਦਰ ਅਸੀਮ ਜਿਹਾ ਡਰ ਬਣਿਆ ਹੁੰਦਾ ਹੈ। ਜੋ ਮੈਂ ਵੀ ਮਹਿਸੂਸ ਕਰ ਰਿਹਾ ਸੀ। ਜਿਉਂ ਹੀ ਮੈਂ ਆਊਟਰ ਗੇਟ ਤੋਂ ਬਾਹਰ ਆਇਆ ਤਾਂ ਮੇਰਾ ਇਹ ਡਰ ਨਵਿਰਤ ਹੋ ਗਿਆ। ਮੇਰਾ ਹੁਲੀਆ ਜਿਸ ਤਰ੍ਹਾਂ ਦੱਸਿਆ ਗਿਆ ਸੀ ਉਸਨੂੰ ਪਛਾਣਦਿਆਂ ਜਸਕੌਰ ਅਤੇ ਬੇਟੀ ਨਵਸ਼ਰਨ ਤੁਰੰਤ ਮੇਰੇ ਨੇੜੇ ਆਕੇ ਪੁੱਛਣ ਲੱਗੀਆਂ ਕਿ ਆਪ ਬਰਨਾਲਾ ਜੀ ਹੋ। ਮੈਂ ਤੁਰੰਤ ਸਮਝ ਗਿਆ ਅਤੇ ਹਾਂ ਕਹਿੰਦਿਆਂ ਉਹਨਾਂ ਦਾ ਧੰਨਵਾਦ ਕੀਤਾ। ਦੂਰੋਂ ਬਲਜਿੰਦਰ ਚਹਿਲ ਜੋ ਮੈਨੂੰ ਪੰਜ ਕੁ ਸਾਲ ਪਹਿਲਾਂ ਮਿਲਿਆ ਸੀ ਅਤੇ ਹਰ ਸਾਲ ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ, ਬਰਨਾਲਾ ਲਈ ਆਪਣੇ ਪਿਤਾ ਦੀ ਯਾਦ ਵਿਚ ਟਰਾਫ਼ੀ ਲਈ ਸਹਾਇਤਾ ਭੇਜਦਾ ਹੈ, ਹਰਨੇਕ ਬਰਾੜ ਨਾਲ ਪੁੱਜਿਆ ਹੋਇਆ ਸੀ। ਮੇਰੇ ਨੇੜੇ ਆਕੇ ਕਹਿਣ ਲੱਗਿਆ ਕਿ ਮੈਨੂੰ ਪਛਾਣਦੇ ਹੋ? ਭਾਵੇਂ ਹੁਣ ਉਹ ਭਾਰਾ ਹੋ ਗਿਆ ਸੀ ਪਰੰਤੂ ਮੈਂ ਉਸਨੂੰ ਜੱਫੀ ਪਾਉਂਦਿਆਂ ਕਿਹਾ ਕਿ ਕਨੇਡਾ ਆ ਕੇ ਤਾਂ ਹਰ ਇਕ ਦੀ ਪਛਾਣ ਆਉਣੀ ਸ਼ੁਰੂ ਹੋ ਜਾਂਦੀ ਹੈ ਤੂੰ ਤਾਂ ਮੇਰਾ ਗਰਾਂਈਂ ਹੈਂ।

**ਹਰਨੇਕ ਧਾਲੀਵਾਲ ਦੇ ਘਰ ਮੀਟਿੰਗਾਂ:**

ਮੇਰੇ ਪਾਸ ਵਿਨੀਪੈੱਗ ਲਈ ਕੇਵਲ ਦੋ ਹੀ ਦਿਨ ਸਨ। ਥੋੜੇ ਸਮੇਂ ਅੰਦਰ ਬਹੁਤ ਕਰਨ ਦੀ ਇੱਛਾ ਸੀ। ਇਥੇ ਦੀ ਲੇਖਕ ਸਭਾ ਵਲੋਂ ਵੀ ਸੱਦਾ ਪੱਤਰ ਆਇਆ ਸੀ ਜਿਸਦੀ ਅਗਵਾਈ ਹਰਨੇਕ ਧਾਲੀਵਾਲ, ਸੁਰਿੰਦਰ ਬਰਾੜ, ਮਾਸਟਰ ਮੇਵਾ ਸਿੰਘ ਆਦਿ ਕਰਦੇ ਹਨ। ਮੈਂ ਜਸਕੌਰ ਬੇਟੀ ਨਵਸ਼ਰਨ, ਬਲਜਿੰਦਰ ਚਹਿਲ ਬਰਨਾਲਾ, ਹਰਨੇਕ ਬਰਾੜ ਨਾਲ ਹਰਨੇਕ ਧਾਲੀਵਾਲ ਦੇ ਘਰ ਪੁੱਜ ਗਏ। ਚਾਹ ਪੀਣ ਤੋਂ ਤੁਰੰਤ ਬਾਅਦ ਅਸੀਂ ਮੀਟਿੰਗ ਕਰਨੀ ਸ਼ੁਰੂ ਕਰ ਦਿੱਤੀ। ਸੁਰਿੰਦਰ ਬਰਾੜ ਵਲੋਂ ਤਰਕਸ਼ੀਲਾਂ ਸਬੰਧੀ ਬਹੁਤ ਸਾਰੇ ਸੁਆਲ ਕੀਤੇ ਗਏ। ਸਾਡੇ ਕਮਿਊਨਿਸਟਾਂ ਨਾਲ ਸਬੰਧਾਂ ਬਾਰੇ ਵੀ ਜ਼ਿਕਰ ਕੀਤਾ। ਅਸੀਂ ਇਸ ਗੱਲ ਤੇ ਸਹਿਮਤ ਸਾਂ ਕਿ ਮਾਰਕਸਵਾਦੀ ਵਿਚਾਰਧਾਰਾ ਹੀ ਇਕ ਅਜਿਹੀ ਵਿਚਾਰਧਾਰਾ ਹੈ ਜੋ ਸਰਮਾਏਦਾਰੀ ਖਿਲਾਫ ਸੰਸਾਰ ਪੱਧਰ 'ਤੇ ਮੁਕਾਬਲਾ ਕਰ ਰਹੀ ਹੈ। ਲੈਨਿਨ ਅਤੇ ਮਾਓ ਇਸਨੂੰ ਵਿਕਸਤ ਕਰਨ ਅਤੇ ਅਮਲੀ ਰੂਪ ਵਿਚ ਅੱਗੇ ਲੈਕੇ ਗਏ। ਅਸੀਂ ਇਸ ਗੱਲ ਤੇ ਵੀ ਸਹਿਮਤ ਸਾਂ ਕਿ ਕਨੇਡਾ ਅਤੇ ਭਾਰਤ ਮੁਢਲੇ ਰੂਪ ਵਿਚ ਵਿਚਾਰਧਾਰਕ ਪੱਖੋਂ ਇਕੋ ਜਿਹੀਆਂ ਸਮੱਸਿਆਵਾਂ ਦਾ ਸ਼ਿਕਾਰ ਹਨ। ਕਨੇਡਾ ਅਤੇ ਭਾਰਤ ਦੋਵਾਂ ਵਿਚ ਮਜ਼ਦੂਰ ਦੀ ਲੁੱਟ ਹੁੰਦੀ ਹੈ। ਦੋਵਾਂ ਵਿਚ ਹੀ ਅਮੀਰ ਅਤੇ ਗਰੀਬ ਦਰਮਿਆਨ ਪਾੜਾ ਵਧਦਾ ਜਾ ਰਿਹਾ ਹੈ। ਕਨੇਡਾ ਵਿਚ ਇਥੋਂ ਦੇ ਜੱਦੀ ਵਾਸੀਆਂ ਨੂੰ ਸਿਆਸਤ ਤੋਂ ਪਰ੍ਹਾਂ ਹੀ ਰੱਖਿਆ ਗਿਆ ਹੈ। ਇਹਨਾਂ ਨੂੰ ਬਿਨਾ ਕੰਮ ਤੋਂ ਨਿਸ਼ਚਿਤ ਭੱਤੇ ਦਿੱਤੇ ਜਾਂਦੇ ਹਨ। ਗੋਰੇ ਲੋਕ ਇੱਥੇ ਵੀ ਨਸਲੀ ਵਖਰੇਵਾਂ ਰੱਖਦੇ ਹਨ। ਕਾਲਿਆਂ, ਚੀਨੀਆਂ, ਭਾਰਤੀਆਂ ਅਤੇ ਲਾਲ ਭਾਰਤੀਆਂ ਨਾਲ ਇੱਥੇ ਵੀ ਵਿਤਕਰੇ ਕੀਤੇ ਜਾਂਦੇ ਹਨ। ਕਿਸੇ ਵੀ ਭਾਰਤੀ ਲੋਕਾਂ ਦੀ ਫ਼ਰਮਾਂ ਅੰਦਰ ਗੋਰਿਆਂ ਲਈ ਸ਼ਰਤਾਂ ਅਧਾਰਿਤ ਰਿਜਰਵੇਸ਼ਨ ਹੈ। ਉਹਨਾਂ ਲਈ ਘੱਟੋ ਘੱਟ ਵੇਜ਼ਜ਼ ਤੈਅ ਹੈ। ਜਦੋਂ ਕਿ ਕਨੇਡੀਅਨ ਕੰਪਨੀਆਂ ਅਤੇ ਫਰਮਾਂ ਅੰਦਰ ਹੋਰ ਲੋਕਾਂ ਲਈ ਅਜਿਹਾ ਕੁਝ ਨਹੀਂ ਹੈ। ਬਦੇਸ਼ੀਆਂ ਲਈ ਘੱਟੋ ਘੱਟ ਉਜਰਤ ਕਰਨ ਲਈ ਹਰ ਸਾਲ ਹੀ ਵਿਚਾਰਿਆ ਜਾਂਦਾ ਹੈ। ਨਵੇਂ ਕਾਮੇ ਲਈ ਬੇਸ਼ੱਕ ਉਸਨੇ ਬੇਰੀ ਹੀ ਤੋੜਨੀ ਹੈ, ਤਿੰਨ ਮਹੀਨਿਆਂ ਦਾ ਐਡਹਾਕ ਸਮਾਂ ਹੈ ਜਿਸ ਦੌਰਾਨ ਉਸਨੂੰ ਛੇ ਡਾਲਰ ਘੰਟੇ ਦੇ ਕੇ ਹੀ ਸਾਰਿਆ ਜਾ ਸਕਦਾ ਹੈ।

ਸੁਰਿੰਦਰ ਬਰਾੜ ਸੱਠ ਕੁ ਸਾਲਾਂ ਦਾ ਸੁਲਝਿਆ ਇਨਸਾਨ ਹੈ ਅਤੇ ਵਿਨੀਪੈਗ ਦੇ ਘੁੱਗ ਵੱਸਦੇ ਸ਼ਾਹੀ ਇਲਾਕੇ ਅੰਦਰ ਆਪਣਾ ਇਕ ਰੈਸਟੋਰੈਂਟ ਚਲਾ ਰਿਹਾ ਹੈ। ਗਰੀਬ ਲੋਕਾਂ ਪ੍ਰਤੀ ਬਹੁਤ ਸੁਹਿਰਦ ਹੈ। ਇਸਦੇ ਰੈਸਟੋਰੈਂਟ ਦੇ ਹਾਲ ਵਿਚ ਹੀ ਸੈਮੀਨਾਰ ਦਾ ਪ੍ਰਬੰਧ ਰੱਖਿਆ ਗਿਆ ਸੀ। ਇਸ ਸੈਮੀਨਾਰ ਦੀ ਤਿਆਰੀ ਸਬੰਧੀ ਪੈਂਫਲਿਟ ਵੀ ਵੰਡੇ ਗਏ ਸਨ। ਇਸ ਮੀਟਿੰਗ ਅੰਦਰ ਮੇਰੇ ਵੱਲੋਂ ਬੋਲੇ ਜਾਣ ਵਾਲੇ ਵਿਸ਼ੇ ਤੇ ਵੀ ਵਿਚਾਰ ਚਰਚਾ ਕੀਤੀ ਗਈ। ਸੈਮੀਨਾਰ ਵਿਚ ਬਹੁਤ ਸੁਲਝੇ ਕਿਸਮ ਦੇ ਅਤੇ ਹਮਖਿਆਲਾਂ ਦੇ ਵਿਅਕਤੀ ਪੁੱਜੇ ਸਨ। ਇਹ ਸੈਮੀਨਾਰ ਪੂਰੀ ਤਰ੍ਹਾਂ ਸਫਲ ਰਿਹਾ।

ਵਿਨੀਪੈੱਗ ਦਾ ਇਲਾਕਾ ਪੱਧਰਾ ਹੈ। ਗਰਮੀਆਂ ਵਿਚ ਮੌਸਮ 36-37 ਸੈਂਟੀਗਰੇਡ ਤੱਕ ਗਰਮ ਹੋ ਜਾਂਦਾ ਹੈ ਜਦੋਂ ਕਿ ਸਰਦੀਆਂ ਵਿਚ ਬਰਫ ਨਾਲ ਭਰ ਜਾਂਦਾ ਹੈ। ਵੈਨਕੂਵਰ ਅਤੇ ਟੋਰਾਂਟੋ ਦਾ ਮੁਕਾਬਲੇ ਇਹ ਕੰਮ ਸਬੰਧੀ ਮੁਸ਼ਕਲਾਂ ਜ਼ਿਆਦਾ ਹਨ ਅਤੇ ਪਛੜੇਵਾਂ ਵੀ ਹੈ। ਜ਼ਿਆਦਾ ਬਰਫ ਅਤੇ ਗਰਮੀਆਂ ਵਿਚ ਮੀਂਹਾਂ ਕਾਰਣ ਸੜਕਾਂ ਦੀ ਹਾਲਤ ਖਰਾਬ ਹੋ ਜਾਂਦੀ ਹੈ। ਕਣਕ ਦੀ ਖੇਤੀਇਕੋ ਸੀਜ਼ਨ 'ਚ ਹੀ ਹੁੰਦੀ ਹੈ। ਬਰਫ ਪੈਣ ਤੋਂ ਪਹਿਲਾਂ ਕਣਕ ਬੀਜ ਦਿੱਤੀ ਜਾਂਦੀ ਹੈ ਜੋ ਬਰਫ ਪਿਘਲਣ ਤੱਕ ਪਈ ਰਹਿੰਦੀ ਹੈ ਤੇ ਫਿਰ ਉੱਗ ਆਉਂਦੀ ਹੈ। ਵਿਨੀਪੈੱਗ ਕਨੇਡਾ ਦੀ ਮੈਨੀਟੋਵਾ ਸਟੇਟ ਦੀ ਰਾਜਧਾਨੀ ਹੈ। ਇੱਥੇ ਹੀ ਭਾਰਤੀ ਕਿਸਾਨਾਂ ਨੂੰ ਵਸਾਉਣ ਦੇ ਲਾਲਚ ਦਿੱਤੇ ਜਾਂਦੇ ਹਨ ਕਿਉਂਕਿ ਲੱਖਾਂ ਏਕੜ ਜ਼ਮੀਨ ਵਾਹੀਕਾਰ ਨਾ ਹੋਣ ਕਾਰਨ ਬੰਜਰ ਪਈ ਹੈ। ਭਾਰਤੀ ਕਿਸਾਨਾਂ ਲਈ ਕਨੇਡਾ ਐਂਟਰੀ ਲਈ ਕਰੋੜ ਰੁਪਏ ਦੇ ਸਰਮਾਏ ਦੀ ਸ਼ਰਤ ਦਾ ਕਾਰਣ ਇਹ ਹੈ ਕਿ ਇਹ ਆਪ ਆਪਣੀਆਂ ਮਸ਼ੀਨਾਂ ਖਰੀਦਣ ਅਤੇ ਬੇਕਾਰ ਜ਼ਮੀਨ ਅਲਾਟ ਕਰਨ ਵਿਚ ਸਰਕਾਰ ਦਾ ਕੁੱਝ ਵੀ ਖੁਸਦਾ ਨਹੀਂ। ਮੌਸਮ ਬਹੁਤ ਸਖਤ ਹੈ। ਪੱਕੇ ਰਹਿਣ ਦੀ ਕੰਡੀਸ਼ਨ ਵੀ ਹੈ। ਸ਼ਾਇਦ ਭਾਰਤੀ ਕਿਸਾਨਾਂ ਲਈ ਇਹ ਲਾਹੇਵੰਦ ਮੌਕਾ ਨਹੀਂ ਹੈ। (ਚਲਦਾ)

# ਜਨਮਾਂਤਰ

ਜੋਗਿੰਦਰ ਸਿੰਘ ਨਿਰਾਲਾ

ਜਿਉਂ ਹੀ ਮੈਂ ਸੀਤਾ ਭਵਨ ਵਿਚ ਦਾਖਲ ਹੋਇਆ ਤਾਂ ਸੁਣਿਆ ਵੇਖਿਆ ਪਈ ਪ੍ਰਵਚਨ ਹੋ ਰਿਹਾ ਸੀ, "ਇਹ ਮਨੁੱਖਾ ਜਨਮ ਇਕ ਵਾਰ ਹੀ ਮਿਲਦਾ ਹੈ ਜਿਹੜੇ ਇਹ ਕਹਿੰਦੇ ਨੇ ਕਿ ਪੁਨਰ ਜਨਮ ਹੁੰਦਾ ਹੈ ਵੋਹ ਝੂਠ ਬੋਲਤੇ ਹੈਂ , ਚੁਰਾਸੀ ਲੱਖ ਜੂਨੀਆਂ ਤਾਂ ਹੈਨ ਪਰ ਮਨੁਸ਼ਾ ਜਨਮ ਵਾਰ ਵਾਰ ਨਹੀ ਮਿਲਦਾ, ਪਾਪ ਔਰ ਪੁੰਨ ਦਾ ਫਲ ਏਸੇ ਜਨਮ 'ਚ ਹੀ ਮਿਲ ਜਾਂਦਾ ਹੈ, ਆਪਣੇ ਆਪਦੇ ਜੀਵਨ ਮੇਂ ਆਪਣੀ ਜਾਣ ਪਹਿਚਾਣ ਵਾਲੇ ਲੋਗੋ ਕੋ ਦੇਖੇਂ ਤੁਮਹੇਂ ਇਸ ਰਹੱਸ ਕਾ ਪਤਾ ਚੱਲ ਜਾਏਗਾ, ਜੋ ਅੱਛੇ ਕਾਮ ਕਰਤੇ ਹੈਂ ਔਰ ਜੋ ਬੁਰੇ ਕਾਮ ਕਰਤੇ ਹੈਂ ਉਸਕਾ ਪਰਿਣਾਮ ਉਸੇ ਯਹੀਂ ਪਰ ਇਸੀ ਧਰਤੀ ਮਾਤਾ ਪਰ ਭੁਗਤਨਾ ਪੜੇਗਾ।" ਮਾਂ ਸਾਧਵੀ ਦਾ ਪ੍ਰਵਚਨ ਚੱਲ ਰਿਹਾ ਸੀ।

ਉਂਜ ਮੈਂ ਅਜਿਹੀਆਂ ਥਾਵਾਂ ਉੱਪਰ ਨਹੀਂ ਜਾਂਦਾ ਪਰ ਕਈ ਦਿਨਾਂ ਤੋ ਪਤਨੀ ਖਹਿੜੇ ਪਈ ਹੋਈ ਸੀ। ਜਦੋ ਵੀ ਮੈਂ ਘਰ ਆਉਂਦਾਂ ਤਾਂ ਉਹ ਕਹਿੰਦੀ , "ਦੇਖੋਂ ਮਾਂ ਸਾਧਵੀ ਜੀ ਆਏ ਹੋਏ ਹਨ, ਮੈਂ ਤੁਹਾਨੂੰ ਕਦੇ ਨਹੀ ਕਿਹਾ, ਤੁਸੀਂ ਇੱਕ ਵਾਰ ਉਨਾਂ ਦੇ ਦਰਸ਼ਨ ਜ਼ਰੂਰ ਕਰੋ , ਕਹਿੰਦੇ ਨੇ ਉਨਾਂ ਦੇ ਪ੍ਰਵਚਨ ਸੁਣਨ ਨਾਲ ਮਨਕਾਮਨਾ ਪੂਰੀ ਹੁੰਦੀ ਹੈ। "

ਪਤਨੀ ਆਪਣੀ ਥਾਂ ਉਪਰ ਠੀਕ ਹੋਵੇਗੀ ਪਰ ਮੈਂ ਇਨ੍ਹਾਂ ਸਾਧਾਂ ਸਾਧਣੀਆਂ ਦੇ ਕਰਮਾਂ ਕੁਕਰਮਾਂ ਤੋ ਪੂਰੀ ਤਰ੍ਹਾਂ ਵਾਕਫ ਸਾਂ ਕਿੱਦਾਂ ਇਹ ਭੋਲੇ ਭਾਲੇ ਲੋਕਾਂ ਨੂੰ ਉੱਲੂ ਬਣਾ ਕੇ ਆਪਣੇ ਸੁਆਰਥਾਂ ਦੀ ਸਿੱਧੀ ਕਰਦੇ ਹਨ ਇਸ ਬਾਰੇ ਮੈਂ ਪੂਰੀਆਂ ਦਲੀਲਾਂ ਨਾਲ ਸਿੱਧ ਕਰ ਸਕਦਾ ਸਾਂ। ਮੈਂ ਆਪਣੀ ਜ਼ਿੰਦਗੀ ਦਾ ਬਹੁਤਾ ਹਿੱਸਾ ਇਸੇ ਪ੍ਰਚਾਰ ਹਿਤ ਲਗਾ ਦਿੱਤਾ ਸੀ। ਪਰ ਮਾਂ ਸਾਧਵੀ ਦੇ ਪਰਚਾਰ ਦਾ ਢੰਗ ਵੱਖਰਾ ਸੀ। ਉਸ ਨੇ ਜਿਥੇ ਵੀ ਵਿਖਿਆਨ ਦੇਣ ਜਾਣਾ ਹੁੰਦਾ ਸੀ ਉੱਥੇ ਪਹਿਲਾਂ ਹੀ ਖ਼ੂਬ ਪ੍ਰਚਾਰ ਕੀਤਾ ਜਾਂਦਾ, ਵੱਡੇ ਵੱਡੇ ਇਸ਼ਤਿਹਾਰ ਛਾਪੇ ਜਾਂਦੇ ਸਥਾਨਕ ਅਖਬਾਰਾਂ 'ਚ ਪਾ ਕੇ ਘਰ ਘਰ ਵੰਡੇ ਜਾਂਦੇ । ਕਈ ਕਈ ਦਿਨ ਪਹਿਲਾਂ ਹੀ ਮੁਨਾਦੀ ਕਰਵਾਈ ਜਾਂਦੀ, ਸਕੂਲਾਂ ਕਾਲਜਾਂ ਅਤੇ ਹੋਰ ਸਮਾਜ ਸੇਵੀ ਸੰਸਥਾਵਾਂ ਦਾ ਸਹਿਯੋਗ ਪ੍ਰਾਪਤ ਕਰਕੇ ਇੱਕ ਆਪਣੀ ਹੀ ਤਰ੍ਹਾਂ ਦਾ ਵਾਤਾਵਰਣ ਸਿਰਜ ਦਿੱਤਾ ਜਾਂਦਾ ਤੇ ਜਦੋ ਮਾਂ ਸਾਧਵੀ ਆ ਜਾਂਦੀ ਤਾਂ ਲੋਕਾ ਦਾ ਜਿਵੇ ਠਾਠਾਂ ਮਾਰਦਾ ਸਮੁੰਦਰ ਉਸ ਦੇ ਪ੍ਰਵਚਨ ਸੁਣਨ ਲਈ ਉਮੜ ਪੈਂਦਾ।

ਇਸ ਗੱਲ ਦਾ ਤਾਂ ਮੇਨੂੰ ਪਹਿਲਾ ਹੀ ਪਤਾ ਸੀ ਕਿ ਮਾਂ ਸਾਧਵੀ ਸਾਡੇ ਕਸਬੇ 'ਚ ਪ੍ਰਵਚਨ ਦੇਣ ਲਈ ਆਈ ਹੋਈ ਹੈ ਪਰ ਮੈਂ ਇਸ ਗੱਲ ਵੱਲ ਬਹੁਤਾ ਧਿਆਨ ਨਾ ਦਿੱਤਾ ਪਰ ਜਦੋ ਮੇਰੀ ਪਤਨੀ ਲਗਾਤਾਰ ਤਿੰਨ ਦਿਨ ਪ੍ਰਵਚਨ ਸੁਣਨ ਜਾਂਦੀ ਰਹੀ ਅਤੇ ਮੈਨੂੰ ਰਾਤ ਵੇਲੇ ਵੀ ਕੱਲੂ ਝਿਉਰ ਦੇ ਹੋਟਲ ਦੀਆਂ ਰੋਟੀਆਂ ਖਾਣੀਆਂ ਪਈਆਂ ਤਾ ਮੇਰਾ ਧਿਆਨ ਇਸ ਪਾਸੇ ਵੱਲ ਕੁਝ ਵਧੇਰੇ ਹੀ ਖਿੱਚਿਆ ਗਿਆ।

ਹੁਣ ਪਤਨੀ ਨੂੰ ਤਾ ਮੈਂ ਕੁਝ ਕਹਿ ਨਹੀ ਸਾਂ ਸਕਦਾ ਉਹ ਪੂਜਾ ਪਾਠ 'ਚ ਵਿਸ਼ਵਾਸ ਰੱਖਣ ਵਾਲੀ ਸੰਤ ਸੁਭਾ ਦੀ ਔਰਤ ਹੈ। ਹਾਂ ਸੱਚ , ਉਹ ਸਦਾ ਏਦਾਂ ਹੀ ਨਹੀ ਸੀ ਪਹਿਲਾਂ ਜਿਉਂ ਜਿਉਂ ਸਮਾਂ ਬੀਤਦਾ ਗਿਆ ਉਸ ਨੇ ਮੇਰੀਆਂ ਗੱਲ ਵਲ ਧਿਆਨ ਦੇਣਾ ਘੱਟ ਕਰ ਦਿੱਤਾ ਅਤੇ ਫੇਰ ਤਾ ਬਿਲਕੁੱਲ ਹੀ ਬੰਦ ਕਰ ਦਿੱਤਾ। ਅਸਲ 'ਚ ਉਸ ਮਹਿਸੂਸ ਕਰ ਲਿਆ ਸੀ ਕਿ ਪਈ ਜਿੰਦਗੀ ਦੀ ਵਾਸਤਵਿਕਤਾ ਉਹ ਨਹੀ ਸੀ ਜੋ ਮੇਂ ਕਲਪਦਾ ਸਾਂ ਨਾਲੇ ਹੁਣ ਉਹ ਅਸੀਂ ਉਮਰ ਦੇ ਉਸ ਪੜਾਅ ਉਪਰ ਪੁੱਜ ਗਏ ਸਾਂ ਜਿਥੇ ਵਿਅਕਤੀ ਨੂੰ ਏਸ ਨਾਲੋਂ ਅਗਲੀ ਜੂਨ ਸੁਆਰਨ ਦੀ ਵਧੇਰੇ ਉਤਸੁਕਤਾ ਹੁੰਦੀ ਹੈ। ਪੰਜਾਹਾ ਨੂੰ ਢੁੱਕ ਰਿਹਾ ਆਮ ਆਦਮੀ ਇਹੋ ਸੋਚਣ ਲਗ ਪੈਦਾ ਹੈ ਕਿ ਇਹ ਜੂਨ ਤਾ ਚਲੋ ਜਿਵੇ ਕਿਵੇ ਨਿਕਲ ਹੀ ਗਈ ਹੁਣ ਪ੍ਰਮਾਤਮਾ ਦੀ ਭਗਤੀ ਕਰਕੇ ਅੱਗਾਂ ਤਾ ਸੁਆਰ ਹੀ ਲਿਆ ਜਾਵੇ। ਕੁਝ ਇਸੇ ਤਰ੍ਹਾਂ ਦੀ ਹੀ ਮਨੋ ਬਿਰਤੀ ਪਤਨੀ ਦੀ ਬਣਦੀ ਜਾ ਰਹੀ ਸੀ।ਕਸਬੇ ਵਿਚ ਕੋਈ ਵੀ ਸਾਧ ਸੰਤ ਆਉਂਦਾ ਤਾ ਉਹ ਕਥਾ ਸੁਣਨ ਲਈ ਜਾਂਦੀ ਰਹਿੰਦੀ ਤਿੱਥ ਤਿਓਹਾਰ ਉਹ ਪਹਿਲਾਂ ਨਾਲੋਂ ਵਧੇਰੇ ਸ਼ਰਧਾ ਨਾਲ ਮਨਾਉਣ ਲੱਗ ਪਈ ਸੀ। ਪੂਜਾ ਅਰਚਨਾ ਵਿਚ ਉਹ ਪੂਰਾ ਤਨ ਮਨ ਲਗਾ ਦਿੰਦੀ ਪਰ ਮਨ ਉਹ ਕੇਵਲ ਉਨਾ ਹੀ ਲਗਾ ਸਕਦੀ ਸੀ ਜਿੰਨਾ ਮੈਂ ਉਸਨੂੰ ਦਿੰਦਾ।

ਇਨ੍ਹਾਂ ਵਰ੍ਹਿਆਂ 'ਚ ਉਸ ਦੇ ਸੁਭਾਅ 'ਚ ਇਕ ਹੋਰ ਤਬਦੀਲੀ ਆ ਗਈ ਸੀ ਪਹਿਲਾ ਜਦੋ ਕੋਈ ਮੰਗਤਾ ਜਾਂ ਭੀਖ ਮੰਗਣ ਆਉਂਦਾ ਤਾ ਉਹ ਉਸਨੂੰ ਝਈਆ ਲੈ ਲੈ ਪੈਂਦੀ, " ਏਨਾ ਤਕੜਾ ਹੱਟਾ ਕੱਟਾ ਸਰੀਰ ਹੈ, ਕੋਈ ਕੰਮ ਕਿਉਂ ਨਹੀਂ ਕਰਦਾ। "ਪਰ ਹੁਣ ਉਹ ਏਦਾ ਨਹੀਂ ਸੀ ਕਰਦੀ ਹੁਣ ਜਦੋ ਵੀ ਕੋਈ ਆਉਂਦਾ ਤਾਂ ਉਹ ਉਸਨੂੰ ਭਿੱਖਿਆ ਵਜੋਂ ਜ਼ਰੂਰ ਕੁਝ ਨਾ ਕੁਝ ਦਿੰਦੀ ਭਾਵੇਂ ਆਟੇ ਦੀ ਮੁੱਠੀ ਹੀ ਸਹੀ। ਮੈਂ ਉਸਨੂੰ ਕਦੇ ਰੋਕਿਆ ਨਹੀ ਸੀ ਮੈਂ ਉਸ ਦੀ ਮਾਨਸਿਕਤਾ ਨੂੰ ਸਮਝ ਸਕਦਾ ਸਾਂ ਏਸ ਸਥਿਤੀ 'ਚ ਕੋਈ ਵੀ ਦੁਨਿਆਵੀ ਜੀਵ ਇਸੇ ਤਰ੍ਹਾਂ ਹੀ ਕਰ ਸਕਦਾ ਹੈ। ਸਾਡੇ ਵਿਆਹੁਤਾ ਜੀਵਨ ਨੂੰ ਦੋ ਦਹਾਕਿਆਂ ਤੋ ਉੱਪਰ ਹੋ ਚੁੱਕੇ ਸਨ ਪਰ ਉਸ ਦੀ ਕੁੱਖ ਹਰੀ ਨਹੀ ਸੀ ਹੋਈ। ਏਹ ਨਹੀਂ ਸੀ ਕਿ ਅਸੀਂ ਓਹੜ ਪੋਹੜ ਨਹੀ ਸੀ ਕੀਤਾ। ਪਹਿਲਾ ਤਾਂ ਅਸੀਂ ਸੋਚਿਆ ਪਈ ਕਿ ਏਨੀ ਕਾਹਲ ਵੀ ਕੀ ਹੈ। ਆਪੇ ਹੌਲੀ ਹੌਲੀ ਸਾਰਾ ਕੁਝ ਠੀਕ ਹੋ ਜਾਵੇਗਾ ਪਰ ਜਦੋ ਢੇਰ ਸਾਰਾ ਸਮਾਂ ਬੀਤਣ ਤੋ ਵੀ ਪਹਿਲਾਂ ਵਰਗੀ ਦੀ ਹਾਲਤਾ ਰਹੀ ਤਾਂ ਪਤਨੀ ਬੇਚੈਨ ਰਹਿਣ ਲੱਗੀ। ਮੈਂ ਵੇਖਿਆ ਕਿ ਉਹ ਉਦਾਸ ਜਿਹੀ ਰਹਿੰਦੀ ਤੇ ਜਦੋ ਮੈਂ ਉਸ ਦੇ ਬਿਸਤਰ ਉੱਤੇ ਆਉਂਦਾ ਤਾਂ ਜਿਵੇ ਉਸ ਵਿਚੋ ਸਾਹ ਸੱਤ ਹੀ ਮੁੱਕ ਜਾਂਦਾ। ਉਹ ਇਸ ਤਰ੍ਹਾਂ ਪਈ ਰਹਿੰਦੀ ਜਿਵੇ ਮੁਰਦਾ ਹੋਵੇ। ਫੇਰ ਮੇਨੂੰ ਇਸ ਮੁਰਦਾ ਖੇਡ ਤੋ ਗਿਲਾਨੀ ਜਿਹੀ ਹੋਣ ਲੱਗੀ। ਇੰਜ ਜਾਪਦਾ ਜਿਵੇਂ ਬੰਜਰ ਧਰਤੀ ਉਪਰ ਹਲ ਚਲਾਉਣ ਦਾ ਕੋਈ ਫਾਇਦਾ ਨਹੀਂ ਇਸ ਨੇ ਕਦੇ ਵੀ ਨਹੀ ਫੁੱਟਣਾ। ਅਸੀਂ ਮੈਡੀਕਲ ਚੈਕਅੱਪ ਵੀ ਕਰਵਾਇਆ ਦੋਹਾਂ ਨੇ, ਰਿਪੋਰਟ ਆਉਣ ਤੋ ਪਿੱਛੇ ਡਾ. ਮਿਗਲਾਨੀ ਨੇ ਮੈਨੂੰ ਹੀ ਦੋਸ਼ੀ ਠਹਿਰਾਇਆ ਸੀ। ਉਸ ਨੇ ਦੱਸਿਆ ਕਿ ਮੇਰੇ ਅੰਦਰਲੇ ਸੈੱਲ ਬਹੁਤ ਕਮਜ਼ੋਰ ਹਨ , ਪਤਨੀ ਬਿਲਕੁਲ ਠੀਕ ਹੈ। ਉਸ ਦਾ ਕੋਈ ਕਸੂਰ ਨਹੀ।

ਉਸ ਸਮੇ ਮੈਂ ਡਾਕਟਰ ਮਿਗਲਾਨੀ ਦੀ ਗੱਲ ਮੰਨਣ ਲਈ ਬਿਲਕੁੱਲ ਤਿਆਰ ਨਹੀ ਸਾਂ । ਇਹ ਕਿੱਦਾਂ ਹੋ ਸਕਦਾ ਹੈ ਮੇਰੇ 'ਚ ਇਹ ਘਾਟ ਕਿਵੇ ਹੋ ਸਕਦੀ ਹੈ? ਮੈਂ ਇਸ ਗੱਲ ਦਾ ਸਬੂਤ ਦੇ ਸਕਦਾ ਸਾਂ ਪਰ ਜੇ ਡਾਕਟਰ ਨੇ ਚੈਕ ਅੱਪ ਕਰਕੇ ਦੱਸਿਆ ਹੈ ਤਾ ਗੱਲ ਠੀਕ ਹੀ



ਹੋਵੇਗੀ ਫਿਰ ਵੀ ਉਸੇ ਨੂੰ ਪਤਨੀ ਦੇ ਸਾਹਮਣੇ ਇਹ ਗੱਲ ਨਹੀ ਸੀ ਕਹਿਣੀ ਚਾਹੀਦੀ।। ਬਿਲਕੁੱਲ ਉਸੇ ਤਰ੍ਹਾਂ ਜਿਸ ਤਰ੍ਹਾਂ ਮੈਂ ਪਤਨੀ ਦੇ ਸਾਹਮਣੇ ਸਬੂਤ ਨਹੀ ਸਾਂ ਦੇ ਸਕਦਾ।

ਇਹ ਗੱਲ ਸਾਡੇ ਵਿਆਹੁਤਾ ਜੀਵਨ ਵਿਚ ਟਰਨਿੰਗ ਪੁਆਇੰਟ ਸਾਬਤ ਹੋਈ। ਹੁਣ ਮੈ ਆਪਣੇ ਆਪ ਨੂੰ ਉਸ ਦੇ ਸਾਹਮਣੇ ਦੋਸ਼ੀ ਜਿਹਾ ਮਹਿਸੂਸ ਕਰਨ ਲੱਗ ਪਿਆ ਸਾਂ ਪਰ ਉਸ ਨੇ ਕੋਈ ਪ੍ਰਤੀਕ੍ਰਿਆ ਜਾਹਰ ਨਾ ਕੀਤੀ ਅਤੇ ਆਪਣੇ ਆਪ ਨੂੰ ਧਰਮ ਕਰਮ ਦੇ ਕੰਮਾਂ ਵਿਚ ਲਗਾਉਣਾ ਸ਼ੁਰੂ ਕਰ ਦਿੱਤਾ। ਉਸ ਦੇ ਚਿਹਰੇ ਉਪਰਲੀ ਉਦਾਸੀ ਵੇਖ ਕੇ ਮੈਂ ਵਿਚਲਿਤ ਹੋ ਜਾਂਦਾ । ਮੈਨੂੰ ਜਾਪਦਾ ਪਈ ਸਾਰਾ ਕਸੂਰ ਮੇਰਾ ਹੀ ਹੈ। ਮੇਰੇ ਅੰਦਰ ਘਟੀਆ ਪੁਣੇ ਜਿਹੇ ਦਾ ਅਹਿਸਾਸ ਘਰ ਕਰਦਾ ਜਾ ਰਿਹਾ ਸੀ। ਉਸ ਦਿਨ ਹਿੰਮਤ ਕਰਕੇ ਮੈਂ ਕਹਿ ਹੀ ਦਿੱਤਾ,"ਪਿਆਰੀ, ਮੈਂ ਤੇਰਾ ਦੇਣਦਾਰ ਹਾਂ ਪਰ ਸਾਨੂੰ ਹਿੰਮਤ ਨਹੀਂ ਹਾਰਨੀ ਚਾਹੀਦੀ। ਅੱਜ ਕੱਲ੍ਹ ਵਿਗਿਆਨ ਦਾ ਯੁੱਗ ਹੈ ਸਾਇੰਸ ਨੇ ਸਾਰਾ ਕੁਝ ਸੰਭਵ ਕਰ ਦਿੱਤਾ ਹੈ। ਆਪਾਂ ਵੀ ਏਦਾਂ ਕਰ ਸਕਦੇ ਹਾਂ... ਟੈਸਟ ਟਿਊਬ।" ਬੋਲ ਅਜੇ ਮੇਰੇ ਮੂੰਹ 'ਚ ਹੀ ਸਨ ਕਿ ਉਹ ਭੜਕ ਕੇ ਬੋਲੀ," ਬੱਸ ਵੀ ਕਰੋ ਹੁਣ... ਏਹ ਸਭ ਬਕਵਾਸ ਹੈ ਮੈਂ ਆਪਣੀ ਕੁੱਖ 'ਚ ਕਿਸੇ ਦਾ ਬੱਚਾ ਨਹੀਂ ਪਲਣ ਦੇਣਾ... ਜੇ ਸਾਡੀ ਕਿਸਮਤ ਵਿਚ ਹੀ ਏਦਾਂ ਹੈ ਤਾਂ ਏਦਾ ਹੀ ਹੋ ਕੇ ਰਹਿਣਾ ਹੈ। " ਏਨਾ ਕਹਿਣ ਤੇ ਉਹ ਫੁੱਟ ਫੁੱਟ ਕੇ ਰੋ ਪਈ ਤੇ ਮੇਰੇ ਵਿਚ ਸੱਤਿਆ ਨਹੀਂ ਸੀ ਕਿ ਉਸ ਨੂੰ ਚੁੱਪ ਕਰਾਉਂਦਾ। ਪਿੱਛੋ ਇਸ ਵਿਸ਼ੇ ਉਪਰ ਅਸੀਂ ਗੱਲ ਕਰਨੀ ਹੀ ਛੱਡ ਦਿੱਤੀ। ਕੱਲ੍ਹ ਹੀ ਉਸ ਨੇ ਮੈਨੂੰ ਵਾਸਤਾ ਪਾਉਂਦਿਆਂ ਕਿਹਾ ਕਿ ਬੱਸ ਇਕ ਵਾਰ ਤੁਸੀ ਮਾਂ ਸਾਧਵੀ ਦੇ ਦਰਸ਼ਨ ਕਰ ਲਵੋ ਮੈਂ ਜਾ ਰਹੀ ਹਾਂ। ਉਨ੍ਹਾਂ ਕਿਹਾ ਹੈ ਪਈ ਸਭ ਠੀਕ ਹੋ ਜਾਊਗਾ।

'ਏਕ ਵਾਰ ਤੁਮ ਪਤੀ ਪਤਨੀ ਦੋਨੋ ਮਾਂ ਕੇ ਦਰਸ਼ਨ ਕਰ ਲਉ' ਮੈਨੂੰ ਉਨ੍ਹਾਂ ਦੀ ਖਾਸ ਭਗਤਨੀ ਨੇ ਕਿਹਾ ਹੈ।

ਹੁਣ ਮੇਰੀ ਹਾਲਤ ਇਹ ਸੀ ਕਿ ਮੈਂ ਚਾਹੁੰਦਿਆਂ ਹੋਇਆਂ ਵੀ ਉਸ ਨੂੰ ਜਵਾਬ ਨਹੀ ਸੀ ਦੇ ਸਕਿਆ। ਏਨੀ ਅਧੀਨਗੀ ਨਾਲ ਉਸ ਨੇ ਵੀ ਮੈਨੂੰ ਕੋਈ ਗੱਲ ਨਹੀਂ ਸੀ ਕਹੀ ਭਾਵੇ ਮੈਂ ਜਾਣਦਾ ਸਾਂ ਕਿ ਹੁਣ ਸਮਾਂ ਬਹੁਤ ਲੰਘ ਗਿਆ ਏ ਕੁਸ਼ ਵੀ ਨਹੀਂ ਹੋ ਸਕਦਾ ਪਰ ਪਤਨੀ ਨੂੰ ਮੈਂ ਕਿਵੇਂ ਵੀ ਨਾ ਟਾਲ ਸਕਿਆ। ਚਲੋ ਜੇ ਏਸੇ 'ਚ ਉਸ ਨੂੰ ਕੋਈ ਤਸੱਲੀ ਮਿਲਦੀ ਹੈ ਤਾਂ.....

ਮੈਂ ਉਸ ਦੀ ਗੱਲ ਮੰਨ ਲਈ ਸੀ ਤੇ ਸੀਤਾ ਭਵਨ ਵਿੱਚ ਪ੍ਰਵਚਨ ਸੁਣਨ ਲਈ ਆ ਗਏ ਸਾਂ। ਇਸਤਰੀਆਂ ਲਈ ਜਗ੍ਹਾ ਅਲੱਗ ਸੀ ਅਤੇ ਮਰਦਾਂ ਲਈ ਵੱਖਰੀ। ਜਿਉਂ ਹੀ ਮੈਂ ਸੀਤਾ ਭਵਨ ਵਿਚ ਦਾਖਲ ਹੋਇਆਂ ਤਾਂ ਸੁਣਿਆ ਵੇਖਿਆ ਪ੍ਰਵਚਨ ਹੋ ਰਿਹਾ ਸੀ।

" ਇਸ ਜ਼ਿੰਦਗੀ ਵਿਚ ਵਿਅਕਤੀ ਨੂੰ ਕਈ ਵਾਰ ਮਰਨਾ ਅਤੇ ਜਨਮ ਲੈਣਾ ਪੈਂਦਾ ਹੈ ਵਾਸਤਵ 'ਚ ਮਨੁੱਖ ਹਰ ਰੋਜ਼ ਮਰਤਾ ਹੈ ਔਰ ਹਰ ਰੋਜ਼ ਨਵਾਂ ਜਨਮ ਲੈਂਦਾ ਹੈ। ਨਿੱਤ ਸੌਣਾ ਔਰ ਜਾਗਣਾ ਮ੍ਰਿਤੂ ਔਰ ਜਨਮ ਕਾ ਹੀ ਪ੍ਰਤੀਕ ਹੈ।" ਮੈਨੂੰ ਪ੍ਰਵਚਨ 'ਚ ਕਿਸੇ ਕਿਸਮ ਦੀ ਦਿਲਚਸਪੀ ਨਹੀਂ ਸੀ ਇਹ ਜਨਮ ਮਰਨ ਦੀਆਂ ਗੱਲਾਂ ਤਾਂ ਐਵੇਂ ਦੀਆ ਗੱਲਾਂ ਸਨ।

ਮੈਂ ਤਾਂ ਬੱਸ ਏਨਾ ਜਾਣਦਾ ਸਾਂ ਪਈ ਮੈਂ ਏਥੇ ਆਪਣੇ ਆਪ ਨਹੀ ਸਾਂ ਆਇਆ ਬਲਕਿ ਕਿਸੇ ਦੇ ਕਹੇ ਉਪਰ ਆਇਆ ਸਾਂ। ਮਾਂ ਸਾਧਵੀ ਬਹੁਤ ਦੂਰ ਬੈਠੀ ਆਪਣਾ ਵਿਖਿਆਨ ਦੇ ਰਹੀ ਸੀ । ਸਭ ਤੋ ਅੱਗੇ ਔਰਤਾਂ ਅਤੇ ਬੱਚੇ ਸਨ ਉਸ ਤੋਂ ਪਿੱਛੇ ਬਜੁਰਗ ਵਾਰ ਅਤੇ ਫੇਰ ਮਰਦ।

"ਯੇਹ ਜੋ ਨਰ ਔਰ ਨਾਰੀ ਕਾ ਭੇਦ ਹੈ ਯੇਹ ਬਸ ਭਰਮ ਹੀ ਹੈ ਅੰਤ ਮੇਂ ਏਕ ਐਸੀ ਅਵਸਥਾ ਵੀ ਆਉਂਦੀ ਹੈ ਕਿ ਆਦਮੀ ਔਰ ਇਸਤਰੀ ਦਾ ਅੰਤਰ ਮਿਟ ਜਾਤਾ ਹੈ, ਖਤਮ ਹੋ ਜਾਂਦਾ ਹੈ ਇਸ ਸੰਸਾਰ ਮੇਂ ਹੀ ਯੇ ਫਰਕ ਹੈ, ਬ੍ਰਹਿਮੰਡ ਮੇਂ ਨਹੀਂ।"

ਮੇਰੇ ਲਈ ਹੁਣ ਉਥੇ ਬੈਠੇ ਰਹਿਣਾ ਮੁਸ਼ਕਿਲ ਹੁੰਦਾ ਜਾ ਰਿਹਾ ਸੀ। ਜੇ ਔਰਤ ਮਰਦ ਵਿਚ ਫਰਕ ਨਹੀਂ ਤਾਂ ਫਿਰ ਇਹ ਬੈਠਣ ਦਾ ਪ੍ਰਬੰਧ ਦੋਹਾਂ ਲਈ ਵੱਖਰਾ ਵੱਖਰਾ ਕਿਉਂ ਹੈ। ਇਹ ਕਿਹੋ ਜਿਹੀ ਵਿਡੰਬਨਾ ਹੈ, ਮੇਰੇ ਭੋਰਾ ਵੀ ਪੱਲੇ ਨਹੀ ਸੀ ਪੈ ਰਿਹਾ। ਪ੍ਰਵਚਨ ਹੋ ਚੁੱਕਿਆ ਸੀ। ਸੀਤਾ ਭਵਨ ਵਿੱਚੋ ਬਾਹਰ ਨਿਕਲਣ ਲਈ ਔਰਤ ਮਰਦ ਇਕ ਦੂਸਰੇ ਨੂੰ ਦਰੜ ਕੇ ਲੰਘ ਜਾਣਾ ਚਾਹੁੰਦੇ ਸੀ। ਪ੍ਰਵਚਨ ਦਾ ਫੌਰੀ ਪ੍ਰਭਾਵ ਇੱਥੇ ਵੇਖਿਆ ਜਾ ਸਕਦਾ ਸੀ। ਹੁਣ ਤੱਕ ਬਹੁਤੀ ਭੀੜ ਜਾ ਚੁੱਕੀ ਸੀ। ਮੈਂ ਵੇਖਿਆ ਪਤਨੀ ਮੇਰੇ ਕੋਲ ਆ ਕੇ ਕਹਿਣ ਲੱਗੀ,

" ਮੈਂ ਬਹੁਤ ਹੀ ਬੇਨਤੀਆਂ ਕਰਕੇ ਮਾਂ ਦੇ ਦਰਸ਼ਨਾਂ ਦਾ ਪ੍ਰਬੰਧ ਕਰ ਲਿਆ ਹੈ। ਮੈਨੂੰ ਦੱਸਿਆ ਗਿਆ ਹੈ ਕਿ ਜੇ ਆਪਾਂ ਮਾਂ ਦੇ ਦਰਸ਼ਨ ਕਰ ਲਈਏ ਤਾਂ ਸਾਡੀ ਮਨੋਕਾਮਨਾਂ ਪੂਰੀ ਹੋ ਸਕਦੀ ਹੈ। "

ਹੁਣ ਮੈਂ ਉਸ ਨੂੰ ਕਿਵੇ ਸਮਝਾਉਂਦਾ ਕਿ ਮੈਂ ਤਾ ਜ਼ਿੰਦਗੀ ਦੇ ਉਸ ਪਲ ਉਪਰ ਪੁੱਜ ਚੁੱਕਿਆ ਸਾਂ ਜਿੱਥੇ ਆਦਮੀ ਦੀ ਕੋਈ ਕਾਮਨਾਂ ਨਹੀ ਰਹਿੰਦੀ ਪਰ ਮੈਂ ਇਹ ਵੀ ਜਾਣਦਾ ਸੀ ਕਿ ਜੇ ਮੈਂ ਨਾਂਹ ਕਰ ਦਿੱਤੀ ਤਾਂ ਉਹ ਪਾਗਲ ਨਹੀਂ ਤਾਂ ਨੀਮ ਪਾਗਲ ਜ਼ਰੂਰ ਹੋ ਜਾਵੇਗੀ।

ਮੈਂ ਉਸ ਦੇ ਪਿੱਛੇ ਪਿੱਛੇ ਤੁਰਦਾ ਹਾਂ।

ਸਾਹਮਣੇ ਮਾਂ ਸਾਧਵੀ ਬਿਰਾਜਮਾਨ ਸੀ । ਪਤਨੀ ਨੇ ਉਸ ਨੂੰ ਚਰਨ ਵੰਦਨਾ ਕੀਤੀ ਪਰ ਮੈਂ ਓਦਾਂ ਹੀ ਖੜ੍ਹਾ ਰਿਹਾ। ਮੈਂ ਹੋਰ ਨੇੜੇ ਹੋਇਆ ਤਾਂ ਉਹ ਇਕ ਅੱਧਖੜ ਜਿਹੀ ਔਰਤ ਸੀ। ਭਗਵੇਂ ਕੱਪੜਿਆਂ ਵਿੱਚ ਉਹ ਕਾਫੀ ਆਕਰਸ਼ਕ ਜਾਪਦੀ ਸੀ। ਮੱਥੇ ਉਪਰ ਲਗਿਆ ਤਿਲਕ ਉਸ ਦੇ ਅਧਿਆਤਮਕ ਸੌਂਦਰਯ 'ਚ ਹੋਰ ਵੀ ਵਾਧਾ ਕਰ ਰਿਹਾ ਸੀ ਪਰ ਸਿਰ ਤੇ ਬੰਨਿਆ ਪੀਲਾ ਪਟਕਾ ਲੁੜਕ ਲੁੜਕ ਕੇ ਤਿਲਕ ਨੂੰ ਕੱਜਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਸ ਨੇ ਇਕ ਵਾਰ ਸਾਡੇ ਵਲ ਨਿਗ੍ਹਾ ਚੁੱਕ ਕੇ ਵੇਖਿਆ ਤਾਂ ਦੇਵੀ ਮਾਂ ਦਾ ਪ੍ਰਸ਼ਾਦਿ ਦੇ ਕੇ ਆਸ਼ੀਰਵਾਦ ਦਿੱਤਾ। ਜਦੋ ਉਸ ਨੇ ਮੇਰੇ ਵਲ ਤੱਕਿਆ ਤਾਂ ਮੈਨੂੰ ਜਾਪਿਆ ਜਿਵੇਂ ਮੈਂ ਬਿਜਲੀ ਦੇ ਤਾਰ ਦੇ ਕਰੰਟ ਦੀ ਲਪੇਟ 'ਚ ਆ ਗਿਆ ਹੋਵਾਂ। ... ਮੀਰਾ ਕਿਤੇ ਮੀਰਾਂ ਤਾਂ ਨਹੀ।

ਹਾਂ ਮੀਰਾਂ ਉਹ ਮੀਰਾਂ ਹੀ ਤਾਂ ਸੀ।

ਬਚਪਨ 'ਚ ਮੈਂ ਹਰ ਵਾਰ ਛੁੱਟੀਆਂ ਵਿੱਚ ਨਾਨਕੇ ਪਿੰਡ ਜਾਇਆ ਕਰਦਾ ਸੀ। ਉਥੇ ਗੁਆਂਢ ਵਿੱਚ ਬਾਹਮਣਾਂ ਦਾ ਘਰ ਸੀ। ਦੁਰਗੇ ਬਾਹਮਣ ਦੀ ਉਸ ਦੀ ਲੜਕੀ ਸੀ ਮੀਰਾਂ।

ਅਸੀ ਇੱਕਠੇ ਖੇਡਦੇ ਖੇਡਦੇ ਵੱਡੇ ਹੋਣ ਲਗੇ । ਉਦੋ ਸ਼ਾਇਦ ਮੈਂ ਦਸਵੀਂ 'ਚ ਸਾਂ ਜਦੋ ਸਾਨੂੰ ਖੇਡਦਿਆਂ ਖੇਡਦਿਆਂ ਇਹ ਪਤਾ ਲੱਗਿਆ ਕਿ ਅਸੀ ਜੁਆਨ ਹੋ ਚੁੱਕੇ ਹਾਂ।

ਉਸੇ ਵਰ੍ਹੇ ਇਮਤਿਹਾਨਾਂ ਵਿੱਚ ਸਕੂਲ 'ਚ ਮੇਰੇ ਨਾਂ ਇਕ ਚਿੱਠੀ ਆਈ ਸੀ। ਇਹ ਮੀਰਾਂ ਦੀ ਹੀ ਸੀ। ਉਸ ਨੇ ਕਿਸੇ ਤੋ ਲਿਖਵਾ

ਭੇਜਿਆ ਸੀ ਕਿ ਤੂੰ ਛੇਤੀ ਆ ਇੱਕ ਜ਼ਰੂਰੀ ਕੰਮ ਹੈ।

ਜ਼ਰੂਰੀ ਕੰਮ ਵਾਲੀ ਗੱਲ ਪੜ੍ਹ ਕੇ ਮੈਂ ਕੰਬ ਉੱਠਿਆ ਸੀ ਇਹ ਤਾਂ ਹੋਣਾ ਹੀ ਸੀ।

ਮੈਂ ਇਕ ਅਪਰਾਧ ਜਿਹੇ ਦੀ ਭਾਵਨਾ ਤੋਂ ਡਰ ਕੇ ਉਹ ਚਿੱਠੀ ਉੱਥੇ ਹੀ ਪਾੜ ਕੇ ਸੁੱਟ ਦਿੱਤੀ ਸੀ।

ਅਗਲੇ ਸਾਲ ਮੈਂ ਨਾਨਕੇ ਪਿੰਡ ਨਹੀਂ ਸੀ ਗਿਆ। ਉਸ ਤੋ ਅਗਲੇ ਅਤੇ ਫੇਰ ਉਸ ਤ ਅਗਲੇ ਸਾਲ ਵੀ ਨਹੀਂ। ਫੇਰ ਜਦੋ ਮੈਂ ਆਪਣੇ ਮਾਮੇ ਦੇ ਵਿਆਹ ਵੇਲੇ ਗਿਆ ਸਾਂ ਤਾਂ ਇਕ ਆਪਣੀ ਤਰ੍ਹਾਂ ਦਾ ਭੈਅ ਡਰ ਤਣਾਓ ਤੇ ਕਸ਼ਮਕਸ਼ ਮੇਰੇ ਅੰਦਰ ਸੀ।

ਮੈਂ ਬਚਦਾ ਬਚਾਉਂਦਾ ਫਿਰਦਾ ਰਿਹਾ ਪਰ ਮੇਰੀਆ ਅੱਖਾਂ ਅਜੇ ਵੀ ਮੀਰਾਂ ਨੂੰ ਲੱਭ ਰਹੀਆਂ ਸਨ। ਇਹ ਕਿਹੋ ਜਿਹੀ ਮਾਨਸਿਕ ਦਸ਼ਾ ਸੀ। ਮੈਂ ਲੁਕ ਵੀ ਰਿਹਾ ਸੀ, ਕਿਸੇ ਅੱਗੇ ਪ੍ਰਗਟ ਵੀ ਨਹੀਂ ਸਾਂ ਹੋਣਾ ਚਾਹੁੰਦਾ। ਮੀਰਾਂ ਦੇ ਘਰ ਵੱਲ ਝਾਤੀ ਮਾਰੀ ਉਹ ਬੰਦ ਪਿਆ ਸੀ।

ਨਾਨਕਿਓਂ ਵਾਪਸ ਆਉਣ ਵਾਲੇ ਦਿਨ ਮੈਥੋਂ ਰਹਿ ਨਹੀਂ ਸੀ ਹੋਇਆ। ਮੈਂ ਵੱਡੇ ਮਾਮੇ ਦੇ ਮੁੰਡੇ ਗੋਲੇ ਨੂੰ ਪੁੱਛ ਹੀ ਬੈਠਾ ਸਾਂ ਪਰ ਮੀਰਾਂ ਨਹੀ ਦੇਖੀ। ਹੁਣ ਇਹ ਸਵਾਲ ਜਿਵੇਂ ਮੇਰੇ ਅੰਦਰੋਂ ਕਿਸੇ ਪ੍ਰੇਤ ਆਤਮਾ ਨੇ ਕੀਤਾ ਹੋਵੇ।

ਮੇਰੇ ਇਸ ਸਵਾਲ ਤੇ ਗੋਲੇ ਦੀਆਂ ਅੱਖਾ ਲਾਲ ਹੋ ਗਈਆਂ। ਉਸ ਦੀਆਂ ਅੱਖਾਂ ਦੇ ਭਰਵੱਟੇ ਉਤਾਂਹ ਨੂੰ ਚੜ੍ਹ ਗਏ। 'ਓਏ ਉਹ ਤਾਂ ਬੜੀ ਬੈਤਲ ਨਿਕਲੀ... ਪਤਾ ਨਹੀਂ ਕੀਹਦਾ ਪਾਪ ਢਿੱਡ 'ਚ ਪਾਲਦੀ ਰਹੀ ਸੀ... ਜਦੋ ਪਿੰਡ ਵਾਲਿਆਂ ਨੂੰ ਪਤਾ ਲੱਗਿਆ ਤਾਂ ਪੱਤਰਾ ਵਾਚ ਗਈ... ਕਿਤੇ ਉਧਲ ਗਈ ਹੋਊਗੀ... ਆਪਣੇ ਯਾਰਾਂ ਨਾਲ... ਤਾਇਆ ਦੁਰਗਾ ਤਾਂ ਇਸੇ ਨਮੋਸ਼ੀ ਨਾਲ ਹੀ ਮਰ ਗਿਆ।'

ਓਹੀ ਮੀਰਾਂ ਮੇਰੇ ਸਾਹਮਣੇ ਸੀ, ਮੇਰਾ ਦਿਲ ਕੀਤਾ ਪਈ ਉਸ ਦੇ ਚਰਨਾਂ 'ਚ ਲੇਟ ਕੇ ਡੰਡੌਤ ਬੰਦਨਾ ਕਰਾਂ। ਆਪਣੀ ਕਾਇਰਤਾ ਦਾ ਪਸ਼ਚਾਤਾਪ ਕਰਾਂ। ਉਹ ਜ਼ਰੂਰ ਮੈਨੂੰ ਮੁਆਫ ਕਰ ਦੇਵੇਗੀ। ਪਰ ਹੁਣ ਇਹ ਕਿੱਦਾਂ ਹੋ ਸਕਦਾ ਹੈ। ਹੁਣ ਉਹ ਮੀਰਾਂ ਨਹੀ ਮਾਂ ਸਾਧਵੀ ਹੈ ਅਤੇ ਮੈਂ ਇਕ ਸਾਧਾਰਨ ਜਿਹੀ ਕਿਸਮ ਦਾ ਕਬੀਲਦਾਰ। ਉਸ ਨੇ ਦੁਨੀਆ ਦਾ ਤਿਆਗ ਕਰ ਦਿੱਤਾ ਹੈ ਅਤੇ ਮੈਂ ਦੁਨੀਆਵੀ ਜੀਵ ਉਸ ਸਾਹਮਣੇ ਆਪਣੀ ਪਤਨੀ ਸਮੇਤ ਖੜ੍ਹਾਂ ਸਾਂ। ਉਸ ਨੇ ਆਪਣੀਆਂ ਅੱਖਾਂ ਦੀਆਂ ਪੁਤਲੀਆਂ ਬੰਦ ਕਰਕੇ ਉਨ੍ਹਾਂ ਉੱਪਰ ਹੱਥ ਫੇਰਿਆ। ਹੁਣ ਜਦੋਂ ਉਸ ਨੇ ਅੱਖਾਂ ਖੋਹਲੀਆਂ ਤਾਂ ਉਨ੍ਹਾਂ ਵਿਚ ਵੱਖਰੀ ਹੀ ਤਰ੍ਹਾਂ ਦਾ ਜਲੌ ਸੀ। ਸ਼ਾਇਦ ਅੱਖਾਂ ਦੀਆਂ ਪੁਤਲੀਆਂ ਉਪਰ ਹੱਥ ਫੇਰਦਿਆਂ ਉਸ ਨੇ ਪਿਛਲੇ ਵਰ੍ਹਿਆਂ ਦੀਆਂ ਯਾਦਾਂ ਨੂੰ ਪੂੰਝ ਸੁੱਟਿਆ ਸੀ।

ਮੇਰੀ ਪਤਨੀ ਅਜੇ ਵੀ ਦੋਵੇ ਹੱਥ ਜੋੜੀ ਖੜੀ ਸੀ। ਮਾਂ ਸਾਧਵੀ ਦੇ ਆਸ਼ੀਰਵਾਦ ਰੂਪੀ ਮਨੋਹਰ ਵਾਕ ਸੁਣਨ ਲਈ। ਪਤਾ ਨਹੀ ਕਦੋ ਮੇਰੇ ਹੱਥ ਉੱਠੇ ਅਤੇ ਮੈਂ ਮਾਂ ਸਾਧਵੀ ਦੇ ਪੈਰਾਂ ਉੱਪਰ ਚਰਨ ਬੰਦਨਾ ਕਰਨ ਲੱਗਿਆ। ਮੇਰੇ ਮੂੰਹ ਆਪਣੇ ਆਪ ਹੀ ਸਹਿਜ ਸੁਭਾਵਿਕ ਹੀ ਨਿਕਲ ਗਿਆ, "ਮਾਂ ਮੇਰੀਆਂ ਭੁੱਲਾਂ ਬਖਸ਼ ਦੇ।"

ਏਨੇ 'ਚ ਮਾਂ ਸਾਧਵੀ ਖੜ੍ਹੀ ਹੋ ਚੁੱਕੀ ਸੀ। ਉਸ ਨੇ ਪੀਲਾ ਪਟਕਾ ਆਪਣੇ ਸਿਰ ਉਪਰੋਂ ਲਾਹ ਕੇ ਪਤਨੀ ਦੀ ਗੋਦ ਵਿਚ ਸੁੱਟ ਦਿੱਤਾ। ਹਵਾ ਵਿਚ ਇਹ ਸ਼ਬਦ ਗੂੰਜ ਉੱਠੇ ਸਨ, "ਜਾਓ ਬੱਚਾ, ਤੁਮ੍ਹਾਰੀ ਮਨੋ ਕਾਮਨਾ ਪੂਰੀ ਹੋਵੇਗੀ।" ✿

## ਕੇਸ ਰਿਪੋਰਟਾਂ

### ਗੁੰਮ ਸੁੰਮ ਵਿਦਿਆਰਥਣ ਬੋਲਣ ਲੱਗੀ :

ਸੁਸਾਇਟੀ ਦੀ ਇਕਾਈ ਤਰਨਤਾਰਨ ਕੋਲ ਮਨਜੀਤ ਕੌਰ (ਫਰਜ਼ੀ ਨਾਮ) ਦਾ ਕੇਸ ਆਇਆ। 17 ਸਾਲ ਦੀ ਸਕੂਲੀ ਵਿਦਿਆਰਥਣ ਨੂੰ 3-4 ਮਹੀਨਿਆਂ ਤੋਂ ਦੌਰੇ ਪੈਂਦੇ ਸਨ। ਉਹ ਬੋਲਦੀ ਬੋਲਦੀ ਗੁੰਮ ਹੋ ਜਾਂਦੀ ਤੇ ਕਈ ਕਈ ਘੰਟੇ ਬੇ ਹੋਸ਼ ਰਹਿੰਦੀ, ਕਈ ਵਾਰ ਬੋਲਣਾ ਬੰਦ ਹੋ ਜਾਂਦਾ ਤੇ ਉਹ ਇਸ਼ਾਰਿਆਂ ਨਾਲ ਗੱਲਾਂ ਕਰਨ ਲੱਗਦੀ। ਅਜਿਹੀ ਸਥਿਤੀ ਵਿਚ ਉਸਨੇ ਸਕੂਲ ਤੇ ਘਰ ਦੇ ਕੰਮਾਂ ਵਿਚ ਦਿਲਚਸਪੀ ਲੈਣੀ ਬਿਲਕੁਲ ਛੱਡ ਦਿੱਤੀ ਤਾਂ ਪੀੜਿਤ ਪਰਿਵਾਰ ਨੇ ਆਮ ਲੋਕਾਂ ਦੀ ਤਰ੍ਹਾਂ ਭੂਤਾਂ-ਪ੍ਰੇਤਾਂ ਦੀ ਹੋਂਦ ਨੂੰ ਸਮਝਦੇ ਹੋਏ ਕਈ ਪਾਖੰਡੀ ਸਾਧਾਂ-ਸੰਤਾਂ ਦਾ ਸਹਾਰਾ ਲਿਆ ਜਿਨ੍ਹਾਂ ਨੇ ਉਸ ਵਿਚ ਖੇਤਰਪਾਲ ਤੇ ਹੋਰ 'ਓਪਰੀਆਂ ਕਸਰਾਂ' ਦੱਸੀਆਂ ਤੇ ਉਨ੍ਹਾਂ ਦੇ ਉਪਾਅ ਵੀ ਦੱਸੇ।

ਸਾਧਾਂ-ਸੰਤਾਂ ਕੋਲੋਂ ਆਰਥਿਕ ਲੁੱਟ ਕਰਾਉਣ ਤੋਂ ਬਾਅਦ ਵੀ ਜਦੋਂ ਲੜਕੀ ਠੀਕ ਨਾ ਹੋਈ ਤਾਂ ਪਰਿਵਾਰ ਨੇ ਦਿਮਾਗੀ ਨੁਕਸ ਸਮਝਦੇ ਹੋਏ ਮੈਂਟਲ ਹਸਪਤਾਲ ਅੰਮ੍ਰਿਤਸਰ ਵੀ ਚੈੱਕ-ਅੱਪ ਕਰਾਇਆ।

ਜਦੋਂ ਡਾਕਟਰੀ ਇਲਾਜ ਤੇ ਸਾਧਾਂ ਸੰਤਾਂ ਦੇ ਇਲਾਜ ਤੋਂ ਬਾਅਦ ਵੀ ਲੜਕੀ ਠੀਕ ਨਾ ਹੋਈ ਤਾਂ ਪਰਿਵਾਰ ਨੇ ਸੁਸਾਇਟੀ ਦੀ ਸਥਾਨਕ ਇਕਾਈ ਨਾਲ ਰਾਬਤਾ ਕਾਇਮ ਕੀਤਾ। ਡਾ. ਰਜਵੰਤ ਸਿੰਘ ਤੇ ਸੰਜੀਵ ਕੁਮਾਰ ਬਾਗੜੀਆਂ ਤੇ ਅਧਾਰਿਤ ਦੋ ਮੈਂਬਰੀ ਪੜਤਾਲੀਆ ਟੀਮ ਨੇ ਲੜਕੀ ਤੇ ਉਸਦੇ ਪਰਿਵਾਰ ਨਾਲ ਤਕਰੀਬਨ ਘੰਟਾ ਭਰ ਗੱਲਬਾਤ ਕੀਤੀ, ਜਿਸ ਵਿਚੋਂ ਲੜਕੀ ਦੇ ਮਾਨਸਿਕ ਰੋਗਣ ਬਣਨ ਦੇ ਕਾਰਣ ਸਪਸ਼ਟ ਹੋ ਗਏ। ਮਾਨਸਿਕ ਰੋਗੀ ਲੜਕੀ ਨੂੰ ਸੰਮੋਹਕ ਨੀਂਦ ਵਿਚ ਲਿਆ ਕੇ ਉਸਨੂੰ ਉਸਾਰੂ ਸੁਝਾਅ ਦਿੱਤੇ ਅਤੇ ਉਸਦੇ ਮਨ ਵਿਚਲਾ ਭੂਤਾਂ-ਪ੍ਰੇਤਾਂ ਸਬੰਧੀ ਡਰ ਨੂੰ ਦਲੀਲਾਂ ਨਾਲ ਦੂਰ ਕੀਤਾ। ਹੁਣ ਉਹ ਬਿਲਕੁਲ ਠੀਕ ਠਾਕ ਹੈ ਤੇ ਰੋਜ਼ਾਨਾ ਸਕੂਲ ਜਾ ਰਹੀ ਹੈ ਤੇ ਘਰੇਲੂ ਕੰਮਾਂ ਵਿਚ ਪੂਰੀ ਦਿਲਚਸਪੀ ਲੈ ਰਹੀ ਹੈ।

**ਨਰਿੰਦਰ ਸਿੰਘ ਸ਼ੇਖਚੱਕ, ਤਰਨਤਾਰਨ**

### ਮਨੋਰੋਗੀ ਨੌ ਬਰ ਨੌ ਹੋਇਆ :

ਕੋਈ ਮਹੀਨਾ ਪਹਿਲਾਂ ਮਲੋਟ ਇਕਾਈ ਦੇ ਸਹਿਯੋਗ ਨਾਲ ਇੱਕ ਕੇਸ ਆਇਆ। ਇੱਕ 45 ਸਾਲਾ ਦਲਿਤ ਪ੍ਰੀਵਾਰ ਨਾਲ ਸਬੰਧਤ ਜੋਤ ਰਾਮ ਪੁੱਤਰ ਫੂਲਾ ਰਾਮ ਪਿੰਡ ਸਕਤਾ ਖੇੜਾ (ਸਰਸਾ) ਜ਼ਿੰਦਗੀ ਤੋਂ ਹਤਾਸ਼ ਹੋਕੇ ਨੀਂਦ, ਭੁੱਖ ਤੇ ਚੈਨ ਗੁਆ ਚੁੱਕਾ ਸੀ। ਉਹ ਹਮੇਸ਼ਾ ਰੋਂਦਾ ਰਹਿੰਦਾ ਸੀ ਤੇ ਕਈ ਵਾਰੀ ਤਾਂ ਸਿਵਿਆਂ 'ਚ ਜਾ ਕੇ ਧਾਂਹਾਂ ਮਾਰਨ ਲੱਗਦਾ ਸੀ। ਜੋਤ ਰਾਮ ਦੀ ਜ਼ਿੰਮੇਵਾਰੀ ਹੋਰ ਵੀ ਜ਼ਿਆਦਾ ਇਸ ਕਰਕੇ ਸੀ ਕਿ ਉਸਦਾ ਨੌਜਵਾਨ ਭਰਾ ਚੜ੍ਹਦੀ ਉਮਰੇ ਮੌਤ ਨੂੰ ਪਿਆਰਾ ਹੋ ਗਿਆ ਸੀ। ਉਸਦੇ ਬੱਚੇ ਤੇ ਪ੍ਰੀਵਾਰ ਨੂੰ ਪਾਲਣ ਦੀ ਜ਼ਿੰਮੇਵਾਰੀ ਉਸਦੀ ਸੀ। ਦੂਜੀ ਵੱਡੀ ਮਾਨਸਿਕ ਸੱਟ ਉਸਨੂੰ ਇਹ ਲੱਗੀ ਕਿ ਉਸਦੇ ਹਿੱਸੇਵਾਲਾ ਉਸਦਾ ਹਿਸਾਬ ਕਰਕੇ 30 ਹਜ਼ਾਰ ਰੁਪੈ ਮੁੱਕਰ ਗਿਆ ਸੀ ਜਿਸਦੀ ਜੋਤ ਰਾਮ ਨੇ ਥਾਣੇ ਕਚਹਿਰੀ ਚਾਰਾਜੋਈ ਕੀਤੀ ਪਰ ਸੁਣਵਾਈ ਕੋਈ ਨਾ ਹੋਈ। ਬੇਵਸੀ ਦੀ ਹਾਲਤ ਵਿੱਚ ਉਹ ਆਪਣਾ ਮਾਨਸਿਕ ਸੰਤੁਲਨ ਖੋ ਬੈਠਾ। ਜੋਤ ਰਾਮ ਨੂੰ ਘਰ ਜਾ ਕੇ ਉਸਾਰੂ ਸੁਝਾਅ ਦਿੱਤੇ ਤਾਂ ਅੱਧੇ ਘੰਟੇ ਵਿਚ ਹੀ ਜ਼ਿੰਦਗੀ ਦਾ ਸੱਚ ਜਾਣਕੇ ਉਹ ਇਕ ਦਮ ਮੋੜਾ ਕੱਟ ਗਿਆ ਤੇ ਉਸਨੇ ਸਾਡੇ ਸੁਝਾਵਾਂ 'ਤੇ ਅਮਲ ਕਰਦਿਆਂ ਹਾਰ ਮੰਨਕੇ ਜੀਣ ਦੀ ਬਜਾਏ ਹੌਸਲੇ ਨਾਲ ਮੁਸ਼ਕਿਲਾਂ ਨੂੰ ਸਰ ਕਰਨ ਦਾ ਫੈਸਲਾ ਲਿਆ। **ਰਾਜਪਾਲ ਸਿੰਘ ਐਡਵੋਕੇਟ, ਡੱਬਵਾਲੀ**



# ਆਓ ! ਮਈ ਦਿਵਸ ਦੇ ਸ਼ਹੀਦਾਂ ਨੂੰ ਪ੍ਰਣਾਮ ਕਰੀਏ

'ਮੁਕਤੀ' ਬੜਾ ਪ੍ਰਚੱਲਿਤ ਸ਼ਬਦ ਹੈ। ਧਰਮਾਂ ਵਾਲੇ ਵੀ ਮੁਕਤੀ ਦੀ ਗੱਲ ਕਰਦੇ ਹਨ ਅਤੇ ਨਾਸਤਿਕ ਵਿਚਾਰਧਾਰਾ ਵਾਲੇ ਵੀ। ਇਸ ਸ਼ਬਦ ਨੂੰ ਆਪੋ-ਆਪਣੇ ਨਜ਼ਰੀਏ ਮੁਤਾਬਕ ਅਰਥ ਦਿੱਤੇ ਜਾਂਦੇ ਹਨ। ਧਰਮਾਂ ਵਾਲੇ ਤਰ੍ਹਾਂ ਤਰ੍ਹਾਂ ਨਾਲ ਮੁਕਤੀ ਦਾ ਅਰਥ ਦੱਸਦੇ ਹਨ। ਕੁੱਝ ਧਰਮਾਂ ਵਾਲੇ ਇਸ ਸੰਸਾਰ ਨੂੰ 'ਮਿੱਥਿਆ' ਕਹਿਕੇ ਇਸ ਸੰਸਾਰਕ ਜੀਵਨ ਤੋਂ ਛੁਟਕਾਰਾ ਪਾ ਕੇ ਭਾਵ ਜਨਮ-ਮਰਨ ਤੋਂ ਰਹਿਤ ਹੋ ਕੇ 'ਉਸ' 'ਚ ਲੀਨ ਹੋਣ ਨੂੰ ਮੁਕਤੀ ਕਹਿੰਦੇ ਹਨ। ਕੁੱਝ ਇਸ ਸੰਸਾਰ ਨੂੰ ਮਿੱਥਿਆ ਤਾਂ ਭਾਵੇਂ ਨਹੀਂ ਕਹਿੰਦੇ ਪਰ ਉਹਨਾਂ ਨੂੰ ਇਹ ਸੰਸਾਰ ਸਿਰਫ ਦੁੱਖਾਂ ਦਾ ਘਰ ਹੀ ਜਾਪਦਾ ਹੈ ਇਸ ਲਈ ਉਹ ਇਸ ਸੰਸਾਰ ਨਾਲ ਲਗਾਓ ਨਾ ਰੱਖਣ (ਨਿਰਵਾਣ) ਨੂੰ ਮਨੁੱਖ ਦੀ ਮੁਕਤੀ ਦਾ ਰਾਹ ਦੱਸਦੇ ਹਨ। ਭਾਵ ਕੁੱਲ ਮਿਲਾਕੇ ਸਾਰੇ ਧਰਮ ਹੀ ਮਨੁੱਖ ਨੂੰ ਇਸ ਸੰਸਾਰ ਤੋਂ 'ਮੁਕਤ' ਹੋਣ ਨੂੰ 'ਮੁਕਤੀ' ਦਸਦੇ ਹਨ।

ਸਵਾਲ ਪੈਦਾ ਹੁੰਦਾ ਹੈ ਕਿ ਮਨੁੱਖ ਇਹ ਮੁਕਤੀ ਕਿਉਂ ਲੋਚਦਾ ਹੈ? ਮਨੁੱਖ ਨੂੰ ਜਦੋਂ ਜੀਵਨ ਅੰਦਰ ਕਸ਼ਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਉਹ ਇਨ੍ਹਾਂ ਤੋਂ ਮੁਕਤ ਹੋਣ ਦੀ ਸੋਚਦਾ ਹੈ। ਇਸ ਲਈ ਇਹ ਕਸ਼ਟ-ਭਰੀਆਂ ਜੀਵਨ ਹਾਲਤਾਂ ਹਨ ਜੋ ਮਨੁੱਖੀ ਮਨ 'ਚ ਮੁਕਤੀ ਦੀ ਇੱਛਾ ਪੈਦਾ ਕਰਦੀਆਂ ਹਨ। ਇਹੀ ਕਾਰਣ ਹੈ ਕਿ ਮਨੁੱਖ ਸੋਚਦਾ ਹੈ ਕਿ ਇਹੋ-ਜਿਹਾ ਸੰਸਾਰ ਹੋਵੇ ਕਿ ਜਿੱਥੇ ਮਨੁੱਖ ਨੂੰ ਕੋਈ ਕਸ਼ਟ ਨਾ ਹੋਵੇ, ਉਸਦਾ ਜੀਵਨ ਖੁਸ਼ਹਾਲ ਹੋਵੇ।

ਬੱਸ ਇਸੇ ਇੱਛਾ ਦੀ ਪ੍ਰਾਪਤੀ ਲਈ ਧਾਰਮਿਕ ਮਨੁੱਖ ਨੇ ਤਰ੍ਹਾਂ ਤਰ੍ਹਾਂ ਦੇ ਮੁਕਤੀ ਦੇ ਕਾਲਪਨਿਕ ਸੰਸਾਰ ਬਣਾ ਲਏ। ਪਹਿਲੇ, ਇਸ ਸੰਸਾਰ ਤੋਂ ਪਰ੍ਹਾਂ 'ਲੋਕ' ਸਿਰਜ ਲਏ। ਇਸ 'ਤੇ ਕੋਈ ਹੈਰਾਨਗੀ ਨਹੀਂ ਹੋਣੀ ਚਾਹੀਦੀ ਕਿ ਇਨ੍ਹਾਂ 'ਲੋਕਾਂ' ਨੂੰ ਵੀ ਉਸਨੇ ਕਸ਼ਟਾਂ ਤੋ ਮੁਕਤ ਜ਼ਿੰਦਗੀ ਜਿਉਣ ਲਈ ਦੋ ਤਰ੍ਹਾਂ 'ਚ ਵੰਡਿਆ। ਉਸਨੇ ਜਿਹੜੇ ਸੰਸਾਰ ਕਲਪੇ ਉਸ ਵਿਚ ਨਰਕ ਅਤੇ ਸਵਰਗ ਸਿਰਜੇ। ਭਾਵੇਂ ਇਸ ਨਰਕ ਅਤੇ ਸਵਰਗ ਨੂੰ ਵੱਖੋ-ਵੱਖਰੇ ਧਰਮ ਵੱਖੋ-ਵੱਖਰੀ ਤਰ੍ਹਾਂ ਬਿਆਨਦੇ ਹਨ ਪਰ ਇਕ ਗੱਲ ਸਾਂਝੀ ਹੈ ਕਿ ਨਰਕ ਤਸੀਹੇ ਭਰਿਆ ਹੈ ਅਤੇ ਸਵਰਗ ਖੁਸ਼ੀਆਂ ਭਰਿਆ। ਇਸ ਲਈ ਧਾਰਮਿਕ ਮਨੁੱਖ ਨੇ ਕਸ਼ਟਾਂ ਤੋਂ ਮੁਕਤ ਜ਼ਿੰਦਗੀ ਦੀ ਖਾਹਿਸ਼ ਵਜੋਂ ਅਗਲੇ 'ਲੋਕ' ਵਿਚ 'ਸਵਰਗ' ਸਿਰਜ ਲਿਆ।

ਦੂਸਰੇ ਉਹ ਹਨ ਜੋ ਇਸ ਸੰਸਾਰ ਅੰਦਰ ਹੀ ਆਪਣੀਆਂ ਇੱਛਾਵਾਂ ਨੂੰ ਮਾਰਕੇ ਜਾਂ ਕੰਟਰੋਲ ਕਰਕੇ 'ਨਿਰਵਾਣ' ਦੀ ਪਦਵੀ 'ਤੇ ਪਹੁੰਚ ਕੇ ਜੀਵਨ ਦੇ ਕਸ਼ਟਾਂ ਤੋਂ ਮੁਕਤੀ ਹੋਣ ਦੀ ਗੱਲ ਕਰਦੇ ਹਨ। ਜਿਹੜਿਆਂ ਮਨੁੱਖਾਂ ਦੀ ਹੋਰ ਕੋਈ ਇੱਛਾ ਹੀ ਨਹੀਂ ਸਿਵਾਏ ਇਸਤੋਂ ਕਿ ਉਨ੍ਹਾਂ ਨੂੰ ਦੋ ਡੰਗ ਦੀ ਰੋਟੀ ਮਿਲ ਜਾਵੇ, ਪਰ ਉਨ੍ਹਾਂ ਨੂੰ ਇਹ ਵੀ ਨਹੀਂ ਮਿਲਦੀ, ਭਲਾਂ ਉਹ ਇਸ ਤੋਂ ਜ਼ਿਆਦਾ ਇੱਛਾਵਾਂ ਕੀ ਘਟਾ ਲੈਣਗੇ? ਫਿਰ ਇੱਛਾਵਾਂ ਘਟਾਉਣ ਨਾਲ ਕਸ਼ਟਾਂ ਤੋਂ 'ਮੁਕਤੀ' ਕਿਵੇਂ ਹੋਵੇਗੀ। ਉਹ ਇਹ ਵੀ ਕਹਿੰਦੇ ਹਨ ਕਿ ਇਸ ਸੰਸਾਰਕ ਲੋਕ ਨਾਲ ਕੋਈ ਲਗਾਓ ਨਹੀਂ ਹੋਣਾ ਚਾਹੀਦਾ। ਗੁਆਂਢ 'ਚ ਅੱਗ ਲੱਗੀ ਪਈ ਹੋਵੇ ਤੇ ਉਸ 'ਤੇ ਕੋਈ ਅਸਰ ਹੀ ਨਾ ਹੋਵੇ, ਉਹ ਮਨੁੱਖ ਮਹਾਨ ਕਿਵੇਂ ਹੋਊ? ਇਹ ਕਿਹੋ ਜਿਹਾ ਨਿਰਵਾਣ ਹੈ?

ਤੀਸਰੇ, ਕਸ਼ਟਾਂ ਤੋਂ ਮੁਕਤ ਹੋਣ ਵਜੋਂ ਹੀ ਅੱਜ ਕੱਲ ਆਪਣੇ ਆਪ ਨੂੰ ਸਰੀਰਕ ਤੌਰ 'ਤੇ ਖਤਮ ਕਰਨ ਭਾਵ ਖੁਦਕੁਸ਼ੀਆਂ ਵਾਲਾ ਵਰਤਾਰਾ ਵੀ ਕਾਫੀ ਛਾਇਆ ਹੋਇਆ ਹੈ।

'ਉਪਰਲੇ' 'ਚ ਲੀਨ ਹੋ ਕੇ ਮੁਕਤ ਹੋਣ ਦੀ ਕਲਪਨਾ, ਨਿਰਵਾਣ ਪਦ ਪ੍ਰਾਪਤ ਕਰਕੇ ਕਸ਼ਟ-ਮੁਕਤ ਹੋਣ ਦੀ ਕਲਪਨਾ ਅਤੇ ਸਿੱਧੀ ਖੁਦਕੁਸ਼ੀ ਕਰਨਾ, ਇਹ ਤਿੰਨੇ ਰੂਪ ਵਜੋਂ ਭਾਵੇਂ ਵੱਖੋ-ਵੱਖਰੇ ਜਾਪਦੇ ਹਨ ਪਰ ਤੱਤ-ਰੂਪ ਵਿੱਚ ਇੱਕੋ ਹਨ-ਉਹ ਹੈ ਕਸ਼ਟਾਂ ਨੂੰ ਦੂਰ ਕਰਨ ਲਈ ਜਦੋ ਜਹਿਦ ਕਰਨ ਦੀ ਥਾਂ ਇਨ੍ਹਾਂ ਤੋਂ ਭੱਜਣਾ (ਭਾਂਜਵਾਦੀ ਸੋਚ)।

1956 'ਚ ਲਖੀਮਪੁਰ ਦੇ ਜੰਗਲਾਂ ਵਿਚੋਂ ਇੱਕ ਬੱਚਾ (ਰਾਮੂ) ਮਿਲਿਆ ਜੋ ਬਘਿਆੜਾਂ ਨਾਲ ਰਹਿ ਰਿਹਾ ਸੀ, ਉਹ ਨਾ ਬੋਲ ਸਕਦਾ ਤੇ ਨਾ ਹੀ ਮਨੁੱਖਾਂ ਵਾਲਾ ਖਾਣਾ ਖਾਂਦਾ ਸੀ। ਇਹ ਇਸ ਗੱਲ ਦਾ ਸਿੱਧਾ ਸਬੂਤ ਹੈ ਕਿ ਮਨੁੱਖ, ਇਸ ਲਈ ਮਨੁੱਖ ਇਸ ਲਈ ਮਨੁੱਖ ਨਹੀਂ ਹੁੰਦਾ ਕਿ ਉਹ ਸਰੀਰਕ ਤੌਰ 'ਤੇ ਪਸ਼ੂਆਂ ਨਾਲੋਂ ਵੱਖਰੀ ਕਿਸਮ ਦਾ ਹੁੰਦਾ ਹੈ ਬਲਕਿ ਇਸ ਲਈ ਮਨੁੱਖ ਹੈ ਕਿ ਉਹ ਇੱਕ ਸਮਾਜੀ-ਪ੍ਰਾਣੀ ਹੈ, ਸਮਾਜ ਦੇ ਅੰਗ ਵਜੋਂ ਵਿਚਰਦਾ ਹੈ। ਪਰ ਮੁਕਤੀ ਦੇ ਉਪਰੋਕਤ ਗਿਣਾਏ ਤਿੰਨੇ ਰੂਪ- ਧਾਰਮਿਕ ਮੁਕਤੀ ਦੇ ਦੋਨੋਂ ਰੂਪ (ਮਨੁੱਖ ਦਾ ਸਮਾਜ ਨਾਲੋਂ ਨਾਤਾ ਤੋੜ ਕੇ) ਅਤੇ ਸਿੱਧੇ ਸਰੀਰਕ ਤੌਰ 'ਤੇ ਖਤਮ ਕਰਨ ਵਾਲਾ ਤੀਸਰਾ ਰੂਪ- ਮਨੁੱਖ ਨੂੰ ਸਮਾਜੀ ਪ੍ਰਾਣੀ ਵਜੋਂ ਵਿਚਰਦਿਆਂ ਸਮਾਜ ਨੂੰ ਕਸ਼ਟ-ਮੁਕਤ ਕਰਨ ਦੀ ਥਾਂ ਸਮਾਜ ਤੋਂ ਟਾਲਾ ਵਟਾਕੇ ਉਸਦੀ ਸਮਾਜੀ-ਪ੍ਰਾਣੀ ਵਜੋਂ ਮੌਤ ਕਰਦੇ ਹਨ।

ਹਰ ਮਨੁੱਖ ਨੂੰ, ਭਾਵੇਂ ਕੋਈ 'ਉਪਰਲੇ' 'ਚ ਲੀਨ ਹੋ ਕੇ ਮੁਕਤੀ ਕਰਨੀ ਚਾਹੁੰਦਾ ਹੈ ਤੇ ਭਾਵੇ ਨਿਰਵਾਣ ਪਦ ਪ੍ਰਾਪਤ ਕਰਕੇ, ਜਿੰਦਾ ਰਹਿਣ ਲਈ ਦੋ ਬੁਰਕੀਆਂ ਤਾਂ ਖਾਣੀਆਂ ਹੀ ਪੈਣਗੀਆਂ। ਇੱਥੋਂ ਤੱਕ ਕਿ ਜਿਹੜਾ ਖੁਦਕੁਸ਼ੀ ਕਰਕੇ ਵੀ 'ਮੁਕਤੀ' ਭਾਲਦਾ ਹੈ ਉਹ ਵੀ ਪਹਿਲਾਂ ਇਨ੍ਹਾਂ ਦੋ ਬੁਰਕੀਆਂ ਕਰਕੇ ਹੀ ਜ਼ਿੰਦਾ ਰਹਿ ਰਿਹਾ ਹੁੰਦਾ ਹੈ। ਇਸ ਲਈ ਸਵਾਲ ਇਹ ਹੈ ਕਿ ਇਹ ਦੋ ਬੁਰਕੀਆਂ ਵੀ ਕਿੱਥੋਂ ਆਉਣਗੀਆਂ? ਸ੍ਰਿਸ਼ਟੀ ਅੰਦਰ ਜਿੱਧਰ ਮਰਜ਼ੀ ਧਿਆਨ ਮਾਰ ਲਵੋ ਤੁਹਾਨੂੰ ਦੋ ਹੀ ਚੀਜ਼ਾਂ ਨਜ਼ਰ ਆਉਣਗੀਆਂ-ਇੱਕ ਤਾਂ ਜਿਹੜੀਆਂ ਪ੍ਰਕ੍ਰਿਤੀ ਦੀ ਗੋਦ'ਚ ਮੌਜੂਦ ਹਨ ਅਤੇ ਦੂਸਰੀਆਂ ਜਿਹੜੀਆਂ ਮਨੁੱਖ ਨੇ ਕਿਰਤ ਕਰਕੇ ਬਣਾਈਆਂ ਹੋਈਆਂ ਹਨ। ਇਨ੍ਹਾਂ ਦੋਨੋਂ ਤੋਂ ਇਲਾਵਾ ਕੋਈ ਤੀਸਰੀ ਚੀਜ਼ ਨਜ਼ਰ ਨਹੀਂ ਆਵੇਗੀ। ਸੋ ਦੋ ਬੁਰਕੀਆਂ ਵੀ ਕਿਰਤ ਤੋਂ ਬਿਨਾਂ ਪੈਦਾ ਨਹੀਂ ਹੁੰਦੀਆਂ।

ਸਿੱਟਾ ਇਹ ਕਿ ਕਿਰਤ ਤੋਂ ਬਗੈਰ ਕੁੱਝ ਵੀ ਨਹੀਂ ਬਣ ਸਕਦਾ। ਇਸ ਲਈ ਕਿਸੇ ਵੀ ਕੋਲ ਜੋ ਵੀ ਕੁੱਝ ਹੈ, ਉਹ ਕਿਰਤ ਦੀ ਬਦੌਲਤ

ਹੀ ਹੈ,ਕਿਰਤੀਆਂ ਦੀ ਕੀਤੀ ਕਿਰਤ ਦਾ ਫਲ ਹੈ। ਪਰ ਕਿਰਤ ਕਰਨ ਵਾਲੇ ਕਿਰਤੀ ਲੋਕਾਂ ਦਾ ਜੀਵਨ ਕਸ਼ਟਦਾਇਕ ਬਣਿਆ ਹੋਇਆ ਹੈ ਜਦੋਂ ਕਿ ਉਨ੍ਹਾਂ ਦੀ ਕਿਰਤ ਦੇ ਫਲ 'ਤੇ ਵਿਹਲੜ ਵਰਗ ਸਹੂਲਤਾਂ ਨਾਲ ਭਰਪੂਰ ਖ਼ੁਸ਼ਹਾਲ ਜੀਵਨ ਦਾ ਆਨੰਦ ਮਾਣ ਰਿਹਾ ਹੈ। ਇਹੋ-ਜਿਹੀਆਂ ਅਨਿਆਂ-ਪੂਰਵਕ ਅਤੇ ਬੁਰੀਆਂ ਹਾਲਤਾਂ 'ਚੋਂ ਮੁਕਤੀ ਦੀ ਤਲਾਸ਼ 'ਚ ਮਨੁੱਖ ਦੀ ਭਟਕਣਾ ਸੁਭਾਵਿਕ ਹੈ ਅਤੇ ਕਾਲਪਨਿਕ ਸੰਸਾਰ -ਨਰਕ, ਸਵਰਗ- ਆਦਿ ਦੀ ਕਲਪਨਾ 'ਚ ਗੁਆਚ ਜਾਣਾ ਵੀ ਸੁਭਾਵਿਕ ਹੈ ਕਿਉਂਕਿ ਮਨੁੱਖ ਨੂੰ ਜਿੰਨਾ ਚਿਰ ਉਸਨੂੰ ਦੁਖ ਜਾਂ ਸੁਖ ਦੇਣ ਵਾਲੀਆਂ 'ਸ਼ਕਤੀਆਂ' ਬਾਰੇ ਪਤਾ ਨਹੀਂ ਚਲਦਾ ਤਾਂ ਉਹ ਆਪਣੀ ਕਲਪਨਾ 'ਚ ਕੁੱਝ ਨਾ ਕੁੱਝ ਕਲਪਦਾ ਹੀ ਰਹਿੰਦਾ ਹੈ। ਇੱਥੋਂ ਤੱਕ ਕਿ ਮਨੁੱਖ ਦਾ ਖੁਦਕੁਸ਼ੀ ਕਰਕੇ ਕਸ਼ਟਾਂ ਤੋਂ 'ਮੁਕਤ' ਹੋਣ ਵਾਲਾ ਰਸਤਾ ਚੁਣਨਾ ਵੀ ਸਮਝ 'ਚ ਆਉਣ ਵਾਲੀ ਗੱਲ ਹੈ।

ਪਰ ਇਹ ਵਿਰੋਧੀ ਜੀਵਨ ਹਾਲਤਾਂ ਕਿਉਂ ਹਨ? ਕਿਉਂਕਿ ਅਜੇ ਤੱਕ ਮਨੁੱਖਤਾ ਜੋ ਵੀ ਕਿਰਤ ਕਰਦੀ ਹੈ, ਉਹ ਕੁੱਝ ਹੱਥਾਂ ਵਿਚ ਇਕੱਤਰ ਹੋਈ ਜਾਂਦੀ ਹੈ। ਕਿਰਤ ਦੇ ਫਲ ਦਾ ਉਪਯੋਗ ਮਨੁੱਖ ਜਾਤੀ ਦੀਆਂ ਸੁੱਖ-ਸਹੂਲਤਾਂ ਦੀ ਵਰਤੋਂ ਲਈ ਨਹੀਂ ਕੀਤਾ ਜਾ ਰਿਹਾ ਬਲਕਿ ਇਸ ਦਾ ਇਕੱਤਰੀਕਰਣ ਕੀਤਾ ਜਾ ਰਿਹਾ ਹੈ ਅਤੇ ਉਹ ਵੀ ਇਸ ਲਈ ਕਿ ਇਸ ਦੀ ਵਰਤੋਂ ਕਰਦਿਆਂ ਕਿਰਤ ਦੇ ਫਲ ਦਾ ਹੋਰ ਵੱਧ ਇਕੱਤਰੀਕਰਣ ਕੀਤਾ ਜਾ ਸਕੇ ਭਾਵ ਹੋਰ ਧਨ-ਦੌਲਤ ਇਕੱਠੀ ਕੀਤੀ ਜਾ ਸਕੇ। ਇਸੇ ਕਰਕੇ ਸੰਸਾਰ ਅੰਦਰ ਕੁੱਝ ਹੱਥਾਂ ਵਿੱਚ ਧਨ-ਦੌਲਤ ਦੇ ਅੰਬਾਰ ਲੱਗਣ ਅਤੇ ਜੀਵਨ ਲਈ ਲੋੜੀਂਦੀਆਂ ਵੱਧ ਤੋਂ ਵੱਧ ਕਿਸਮ ਦੀਆਂ ਸੁੱਖ-ਸਹੂਲਤਾਂ ਵਾਲੀਆਂ ਅਤੇ ਦੂਸਰੇ ਪਾਸੇ ਫ਼ਾਕੇ ਕੱਟਣ ਵਾਲੀਆਂ ਜੀਵਨ ਹਾਲਤਾਂ ਬਣੀਆਂ ਹੋਈਆਂ ਹਨ, ਬਣੀਆਂ ਹੀ ਰਹਿਣੀਆਂ ਹਨ। ਉਂਜ ਜੇਕਰ ਸੰਸਾਰ ਉੱਪਰ ਝਾਤੀ ਮਾਰਕੇ ਦੇਖਦੇ ਹਾਂ ਤਾਂ ਗੱਲ ਇਹ ਨਹੀਂ ਕਿ ਸਮਾਜ ਆਪਣੇ ਜੀਵਾਂ ਦੀਆਂ ਘੱਟੋ-ਘੱਟ ਲੋੜੀਂਦੀਆਂ ਸੁੱਖ-ਸਹੂਲਤਾਂ ਦੇਣ ਦੇ ਸਮਰੱਥ ਨਹੀਂ ਹੈ-ਸਮਰੱਥਾ ਤਾਂ ਹੈ, ਪਰ ਸੁੱਖ-ਸਹੂਲਤਾਂ ਦੀ ਸਾਵੀਂ-ਵੰਡ ਨਹੀਂ ਹੈ।

ਬੱਸ, ਇਸੇ ਪ੍ਰਸੰਗ ਵਿਚ ਹੀ ਮਈ ਦਿਵਸ ਦੀ ਮਹੱਤਤਾ ਅਤੇ ਭਾਵਨਾ ਨੂੰ ਸਮਝਿਆ ਜਾ ਸਕਦਾ ਹੈ। ਕਈ ਲੋਕ ਮਈ ਦਿਵਸ ਨੂੰ ਆਪਣੇ ਕੰਮ ਦੇ ਘੰਟਿਆਂ ਨੂੰ 8 ਘੰਟੇ ਤੱਕ ਕਰਨ ਦੀ ਮੰਗ ਨੂੰ ਲੈ ਕੇ ਹੋਏ ਸੱਤ ਸ਼ਹੀਦਾਂ ਦੀ ਯਾਦ ਵਜੋਂ ਮਨਾਉਂਦੇ ਹਨ। ਮਈ ਦਿਵਸ ਦੀ ਸੱਚੀ ਭਾਵਨਾ ਇਹ ਨਹੀਂ ਹੈ। ਉਦੋਂ ਮਜ਼ਦੂਰਾਂ ਤੋਂ ਵਕਤ-ਬੇਵਕਤ ਅਤੇ ਲਗਾਤਾਰ ਅਣ ਮਿਥੇ ਸਮੇਂ ਲਈ ਕੰਮ ਲਿਆ ਜਾਂਦਾ ਸੀ ਭਾਵ ਉਨ੍ਹਾਂ ਨੂੰ ਨਾ ਤਾਂ ਖਾਣ-ਪੀਣ, ਨਾ ਉੱਠਣ-ਬੈਠਣ ਅਤੇ ਨਾ ਹੀ ਆਰਾਮ ਕਰਨ ਦੀ ਆਜ਼ਾਦੀ ਸੀ, ਮਨੋਰੰਜਨ ਦੀ ਗੱਲ ਤਾਂ ਪਾਸੇ ਰਹੀ। ਇੱਕ ਤਰ੍ਹਾਂ ਨਾਲ ਉਹ ਮਨੁੱਖ ਨਹੀਂ ਬਲਕਿ ਮਨੁੱਖੀ ਜਾਮੇ 'ਚ 'ਬੋਲਦੇ ਔਜ਼ਾਰ' ਸਨ। ਉਨ੍ਹਾਂ ਨੂੰ 'ਬੋਲਦੇ ਔਜ਼ਾਰਾਂ' ਵਾਲੀ ਜ਼ਿੰਦਗੀ ਵਿਚੋਂ ਮੁਕਤ ਹੋਣ ਦੀ ਲੋੜ ਸੀ। ਇਸ ਮੁਕਤੀ ਲਈ ਘੋਲ ਚੱਲਿਆ; ਸੱਤ ਸਿਰਲੱਥ ਸੂਰਮੇ ਸ਼ਹੀਦ ਹੋਏ-ਗੋਲੀਆਂ ਨਾਲ ਵੀ ਅਤੇ ਫਾਂਸੀਆਂ ਦੇ ਰੱਸੇ ਚੁੰਮ ਕੇ ਵੀ। ਪਰ ਉਹ ਡਟੇ ਰਹੇ ਅਤੇ ਆਖ਼ਰ ਨੂੰ ਉਨ੍ਹਾਂ ਦੀ ਹੀ ਕਿਰਤ 'ਤੇ ਪਲਣ ਵਾਲੇ ਵਰਗ-ਸਰਮਾਏਦਾਰੀ- ਨੂੰ ਅੱਠ ਘੰਟੇ ਦਾ ਕੰਮ-ਦਿਨ ਮਿਥਕੇ ਉਨ੍ਹਾਂ ਨੂੰ ਮਨੁੱਖਾਂ ਵਜੋਂ ਮਾਨਤਾ ਦੇਣੀ ਪਈ। ਇਸ ਤਰ੍ਹਾਂ **'ਬੋਲਦੇ ਔਜ਼ਾਰਾਂ' ਮੁਕਤ** ਹੋ ਕੇ ਮਨੁੱਖ ਕਹਿਲਾਏ। ਇਸ ਲਈ ਇਹ **ਮਈ ਦਿਵਸ ਦੀ ਜਦੋ ਜਹਿਦ ਮਨੁੱਖੀ-ਮੁਕਤੀ ਦੀ ਪ੍ਰਤੀਕ ਹੈ ਨਾ ਕਿ ਕੰਮ-ਘੰਟਿਆਂ ਦੇ ਵੱਧ ਜਾਂ ਘੱਟ ਕਰਨ ਦੀ।** ਸੋ ਮਈ ਦਿਵਸ ਨੂੰ 8 ਘੰਟਿਆਂ ਦੇ ਕੰਮ ਦਿਨ ਤੱਕ ਪਿਚਕਾ ਦੇਣਾ ਅਸਲ ਵਿਚ ਉਹਨਾਂ ਮਹਾਨ ਸ਼ਹੀਦਾਂ ਵੱਲੋਂ ਕੁਰਬਾਨੀਆਂ ਕਰਕੇ ਕਿਰਤੀਆਂ ਨੂੰ ਮਨੁੱਖ ਹੋਣ ਦੇ ਦਿਵਾਏ ਦਰਜੇ ਦੇ ਅਹਿਸਾਸ ਤੋਂ ਸੱਖਣੇ ਹੋਣਾ ਹੈ।

ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਜਾ ਚੁੱਕਾ ਹੈ ਅਜੇ ਤੱਕ ਕਿਰਤੀਆਂ ਦੀ ਕਿਰਤ ਗੁਲਾਮ ਹੈ, ਉਸਦੀ ਕਿਰਤ ਦਾ ਫਲ ਦੂਸਰਿਆਂ ਦੇ ਹੱਥਾਂ 'ਚ ਜਾ ਰਿਹਾ ਹੈ। ਜਿਸ ਕਰਕੇ ਸਮਾਜ ਅੰਦਰ ਉਸ ਨਾਲ ਉਚ-ਨੀਚ, ਜ਼ੋਰ-ਜ਼ੁਲਮ ਅਤੇ ਹੋਰ ਹਰ ਤਰ੍ਹਾਂ ਦਾ ਵਿਤਕਰਾ ਜਾਰੀ ਹੈ। ਕਿਰਤੀ ਮਨੁੱਖ ਅਜੇ ਤੱਕ ਵੀ ਇੱਕ 'ਅਜ਼ਾਦ' ਹੋਇਆ ਗੁਲਾਮ ਹੀ ਰਹਿ ਰਿਹਾ ਹੈ। ਇਸ ਲਈ ਗੁਲਾਮ ਦਾ ਅਤੇ ਗੁਲਾਮ-ਮਾਲਕ ਦੀਆਂ ਦੋ ਵਿਰੋਧੀ ਜੀਵਨ ਹਾਲਤਾਂ ਬਣੀਆਂ ਹੋਈਆਂ ਹਨ। ਇਸ ਲਈ ਅਜਿਹੀਆਂ ਅਸਾਂਵੀਆਂ ਹਾਲਤਾਂ ਨੂੰ ਖਤਮ ਕਰਕੇ ਬਰਾਬਰਤਾ ਵਾਲੀਆਂ ਹਾਲਤਾਂ ਵਾਲਾ ਸਮਾਜ ਸਿਰਜੇ ਜਾਣ ਦੀ ਜ਼ਰੂਰਤ ਹੈ: ਉਦੋਂ ਸਾਰਾ ਸਮਾਜ ਕਿਰਤ ਕਰੇਗਾ ਤੇ ਸਮੁੱਚੀ ਕਿਰਤ ਦਾ ਫਲ ਵੀ ਸਰਵ-ਸਾਂਝਾ ਹੋਵੇਗਾ: ਇਹ ਸਾਂਝੀਵਾਲਤਾ ਕਰਕੇ ਕਿਸੇ ਵੀ ਮਨੁੱਖ ਦਾ ਕਿਸੇ ਦੂਸਰੇ ਨੂੰ ਕਿਸੇ ਵੀ ਕਿਸਮ ਦਾ ਕਸ਼ਟ ਦੇਣ ਦਾ ਆਧਾਰ ਹੀ ਨਹੀਂ ਰਹੇਗਾ। ਉਦੋਂ ਸਾਰੀ ਮਨੁੱਖਤਾ ਖ਼ੁਸ਼ੀ ਦੇ ਆਲਮ ਨਾਲ ਝੂਮ ਉੱਠੇਗੀ। ਕਿਉਂਕਿ ਹਰ ਮਨੁੱਖ ਵਿਚ ਵੱਧ ਤੋਂ ਵੱਧ ਜੀਵਨ ਜਿਉਣ ਦੀ ਇੱਛਾ ਹੁੰਦੀ ਹੈ ਅਤੇ ਅਜਿਹੇ ਖ਼ੁਸ਼ੀ ਦੇ ਆਲਮ 'ਚੋਂ ਕਿਸੇ ਦੀ ਵੀ 'ਮੁਕਤ' ਹੋਣ ਦੀ ਇੱਛਾ ਨਹੀਂ ਰਹੇਗੀ। ਸੋ ਇਹ ਕਾਲਪਨਿਕ ਮੁਕਤੀ ਦਾ ਸੰਸਾਰ ਵੀ ਅਲੋਪ ਹੋ ਜਾਵੇਗਾ। ਇਸ ਲਈ ਅਜਿਹੇ ਸਮਾਜ ਦੀ ਸਿਰਜਣਾ ਹੀ ਮਈ ਦਿਵਸ ਦੇ ਸ਼ਹੀਦਾਂ ਦਾ ਪੈਗਾਮ ਸੀ ਅਤੇ ਇਸ ਵੱਲ ਤੁਰਨਾ ਹੀ ਮਈ ਦਿਵਸ ਦੇ ਸ਼ਹੀਦਾਂ ਨੂੰ ਪ੍ਰਣਾਮ ਕਰਨ ਦਾ ਪ੍ਰਮਾਣ ਹੋ ਸਕਦਾ ਹੈ। ਪਰ ਜਦੋਂ ਉਹ ਇਨ੍ਹਾਂ ਸ਼ਕਤੀਆਂ ਨੂੰ ਸਮਝ ਲੈਂਦਾ ਹੈ ਤਾਂ ਉਹ ਕਾਲਪਨਿਕ ਸੰਸਾਰ ਨੂੰ ਛੱਡ ਕੇ ਹਕੀਕੀ ਸੰਸਾਰ 'ਚ ਵਿਚਰਨ ਲੱਗ ਪੈਂਦਾ ਹੈ।

**ਸਹਾਇਤਾ**

**ਅਵਤਾਰ ਗਿੱਲ ਵੈਨਕੂਵਰ, ਪ੍ਰਧਾਨ ਕਲਚਰਲ ਸੁਸਾਇਟੀ ਆਫ ਕਨੇਡਾ ਨੇ ਆਪਣੀਆਂ ਪੋਤਰੀਆਂ ਨਿਸ਼ਾ ਅਤੇ ਈਸ਼ਾ ਦੇ ਜਨਮ ਦੀ ਖੁਸ਼ੀ ਵਿੱਚ ਤਕਸ਼ੀਲ ਸੁਸਾਇਟੀ ਨੂੰ 2000 ਰੁਪਏ ਭੇਜੇ। ਅਦਾਰਾ ਧੰਨਵਾਦੀ ਹੈ।**

**ਸੂਚਨਾ:**

**ਨਿਊਜੀਲੈਂਡ ਵਾਸੀਆਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਜੇਕਰ ਕੋਈ ਵੀਰ ਜਾਂ ਭੈਣ ਨਿਊਜੀਲੈਂਡ ਵਿਚ ਤਰਕਸ਼ੀਲ ਕਿਤਾਬਾਂ ਜਾਂ ਤਰਕਸ਼ੀਲ ਪੇਪਰ ਪੜ੍ਹਨਾ ਚਾਹੁੰਦਾ ਹੋਵੇ ਤਾਂ ਅਵਤਾਰ ਸਿੰਘ ਪੁਕੀਕੋਹੀ ਨਾਲ ਸੰਪਰਕ ਕਰ ਸਕਦਾ ਹੈ।**

**ਫੋਨ 021-392147 ਅਤੇ 027-2220592**
**ਫੈਕਸ: 09-2392310**



# ਮੂਰਤੀ ਪੂਜਾ ਅਤੇ ਵਿਸਰਜਨ

ਡਾ.ਚਰਨਜੀਤ ਸਿੰਘ ਨਾਭਾ

ਭਾਰਤ ਨੂੰ ਰਿਸ਼ੀਆਂ ਮੁਨੀਆਂ, ਪੀਰਾਂ-ਪੈਗੰਬਰਾਂ, ਸੂਫੀਆਂ ਸੰਤਾਂ ਦਾ ਦੇਸ਼ ਕਿਹਾ ਜਾਂਦਾ ਹੈ ਜਿਸ ਵਿੱਚ ਵੱਖ ਵੱਖ ਧਰਮ ਫਿਲਾਸਫੀਆਂ, ਜਾਤਾਂ, ਬਰਾਦਰੀਆਂ, ਨਸਲਾਂ ਅਤੇ ਭਾਸ਼ਾਵਾਂ ਦੇ ਲੋਕ ਰਹਿੰਦੇ ਹਨ। ਦੇਸ਼ ਦੀ ਸੱਭਿਅਤਾ ਦੀ ਵਿਲੱਖਣਤਾ ਵੀ ਇਸੇ ਵਿੱਚ ਹੈ। ਪ੍ਰੰਤੂ ਮਨੁੱਖ ਦੇ ਬੌਧਿਕ ਵਿਕਾਸ ਦੇ ਨਾਲ ਨਾਲ ਜਿੱਥੇ ਸੱਭਿਅਤਾ ਸਮਾਜ ਦੀ ਸਿਰਜਣਾ ਹੋਈ ਉਥੇ ਸਮਾਜ ਨੂੰ ਸਹੀ ਦਿਸ਼ਾ ਪ੍ਰਦਾਨ ਕਰਨ, ਇੱਕਸੁਰ ਰੱਖਣ, ਕਦਰਾਂ-ਕੀਮਤਾਂ ਅਤੇ ਨੈਤਿਕ ਵਿਹਾਰ ਰੱਖਣ, ਵਿਦਰੋਹ ਦੀ ਭਾਵਨਾ ਨੂੰ ਕਾਬੂ ਕਰਨ ਅਤੇ ਇੱਕ ਕਾਨੂੰਨ ਉਸਾਰਨ ਦੇ ਮਕਸਦ ਨਾਲ ਇਕ ਅਜਿਹੀ ਗੈਰ-ਮਾਨਵੀ 'ਅਦਿੱਖ ਤਾਕਤ' ਦੇ ਚਿਰਾਗ਼ ਦੇ ਸੰਕਲਪ ਨੂੰ ਜਨਮ ਦਿੱਤਾ ਜੋ ਸਮੁੱਚੀ ਕਾਇਨਾਤ ਦੇ ਵਤੀਰੇ ਨੂੰ ਸੇਧ ਦਿੰਦਾ ਸੀ। ਹੌਲੀ-ਹੌਲੀ ਤਾਕਤ ਦੇ ਇਸ ਚਿਰਾਗ਼ ਨੇ ਮਨੁੱਖੀ ਅਚੇਤ ਮਨ ਵਿਚੋਂ ਉਪਜੀ ਕਲਾਤਮਕ ਕਿਰਤ ਦਾ ਰੂਪ ਲੈ ਲਿਆ ਅਤੇ ਮੂਰਤੀਆਂ ਦੀ ਸਿਰਜਣਾ ਸ਼ੁਰੂ ਹੋਈ। ਦ੍ਰਾਵਿੜ ਅਤੇ ਆਰੀਅਨ ਸੱਭਿਅਤਾ ਵਿਚ ਮੂਰਤੀ ਪੂਜਾ ਦਾ ਇੱਕ ਅਹਿਮ ਸਥਾਨ ਹੈ। ਬੇਸ਼ੱਕ ਭਾਰਤੀ ਸੱਭਿਅਤਾ ਪਹਿਲਾਂ ਦ੍ਰਾਵੜੀਆਂ ਅਤੇ ਆਰੀਅਨਾਂ ਵਿਚ ਅਤੇ ਫਿਰ ਆਰੀਅਨ ਅਤੇ ਸਨਾਤਨੀਆਂ ਵਿਚ ਵੰਡੀ ਰਹੀ ਪਰ ਫਿਰ ਵੀ ਮੂਰਤੀ ਪੂਜਾ ਦੇਸ਼ ਦੇ ਹਰੇਕ ਕੋਨੇ ਵਿਚ ਮੌਜੂਦ ਹੈ।

ਭਾਸ਼ਾ ਵਿਭਾਗ ਪੰਜਾਬ ਦੁਆਰਾ ਛਾਪੀ ਪੁਸਤਕ ਹਿੰਦੂ ਮਿਥਿਹਾਸ ਕੋਸ਼ ਅਨੁਸਾਰ "ਜਦੋਂ ਆਰੀਆ ਸਿੰਧ ਦਰਿਆ ਦੇ ਕੰਢਿਆਂ ਤੇ ਅਤੇ ਪੰਜ ਦਰਿਆਵਾਂ ਦੀ ਭੂਮੀ ਵਿਚ ਆ ਕੇ ਵਸੇ ਉਦੋਂ ਉਨ੍ਹਾਂ ਨੂੰ ਕਈ ਇਹੋ ਜਿਹੀਆਂ ਰਿਚਾਵਾਂ ਯਾਦ ਸਨ, ਜਿਨਾਂ ਵਿਚ ਪ੍ਰਾਕ੍ਰਿਤਕ ਤੱਤਾਂ ਤੇ ਸ਼ਕਤੀ ਨੂੰ ਸੰਬੋਧਨ ਕੀਤਾ ਗਿਆ ਸੀ। ਇਹ ਰਿਚਾਵਾਂ ਨੂੰ ਲਿਖਤੀ ਰੂਪ 3500 ਸਾਲ ਪਹਿਲਾਂ ਦਿੱਤਾ ਗਿਆ ਅਤੇ ਇਸ ਦਾ ਨਾਮ ਰਿਗਵੇਦ ਸੰਹਿਤਾ ਹੈ ਜਿਸ ਦੀ ਹਿੰਦੂ ਧਰਮ ਅਤੇ ਮਿਥਿਹਾਸ ਵਿਚ ਸਭ ਤੋਂ ਵੱਧ ਮਹੱਤਤਾ ਹੈ। ਆਰੀਆ ਆਬਾਦਕਰ ਚਰਵਾਹੇ ਅਤੇ ਕਾਸ਼ਤਕਾਰ ਸਨ, ਜਿਹੜੀਆਂ ਸ਼ਕਤੀਆਂ ਉਨ੍ਹਾਂ ਦੀ ਖੁਸ਼ਹਾਲੀ, ਆਰਾਮ ਤੇ ਅਸਰ ਪਾਉਂਦੀਆਂ ਸਨ ਉਹਨਾਂ ਤੋਂ ਉਹ ਭਲੀ ਭਾਂਤ ਜਾਣੂੰ ਸਨ ਅਤੇ ਉਹਨਾਂ ਇਹਨਾਂ ਸ਼ਕਤੀਆਂ ਪਿਛਲੀਆਂ ਜ਼ਿੰਮੇਵਾਰ ਕੁੱਝ ਪ੍ਰਾਕ੍ਰਿਤਕ ਹਸਤੀਆਂ ਨੂੰ ਮਿਥਿਆ। ਉਹ ਅਜਿਹੀਆਂ ਕਲਪਿਤ ਹਸਤੀਆਂ ਦੀ ਉਸਤਤਿ ਕਰਦੇ ਅਤੇ ਸੰਸਾਰਕ ਬਖਸ਼ਿਸ਼ਾਂ ਲਈ ਉਨ੍ਹਾਂ ਅੱਗੇ ਪ੍ਰਾਰਥਨਾ ਵੀ ਕਰਦੇ। ਇਹਨਾਂ ਦਾ ਨਾ ਕੋਈ ਵਿਸ਼ੇਸ਼ ਦੇਵਤਾ ਸੀ ਅਤੇ ਨਾ ਹੀ ਇਹਨਾਂ ਦੇਵਤਿਆਂ ਨੂੰ ਨਿਯੰਤਰਨ ਕਰਨ ਵਾਲਾ ਕੋਈ ਵੱਡਾ ਦੇਵਤਾ ਸੀ। ਉਹਨਾਂ ਲਈ ਹਰੇਕ ਦੇਵਤਾ ਹੀ ਸ਼ਕਤੀਸ਼ਾਲੀ ਸੀ ਜੋ ਆਪਣੇ ਸ਼ਰਧਾਲੂਆਂ ਦੀਆਂ ਇਛਾਵਾਂ ਪੂਰੀਆਂ ਕਰਨ ਜਾਂ ਉਹਨਾਂ ਵਿਚ ਡਰ ਜਾਂ ਪ੍ਰਸੰਸਾ ਦੀ ਭਾਵਨਾ ਜਗਾਉਣ ਦੇ ਸਮਰੱਥ ਸੀ। ਵੈਦਿਕ ਮਿਥਿਹਾਸ ਦੀ ਸਰਲਤਾ ਜਦੋਂ ਹੌਲੀ ਹੌਲੀ ਅਲੋਪ ਹੁੰਦੀ ਗਈ ਅਤੇ ਦੇਵਤੇ ਵਧੇਰੇ ਵਿਅਕਤੀਗਤ ਹੋ ਗਏ। ਸ੍ਰਿਸ਼ਟੀ ਦੀ ਰਚਨਾ ਅਤੇ ਮਨੁੱਖ ਦੀ ਪੈਦਾਇਸ਼ ਸਬੰਧੀ ਕਲਪਨਾਵਾਂ ਨੇ ਉਹਨਾਂ ਦੇਵਤਿਆਂ ਨੂੰ ਹੋਰ ਵਧੇਰੇ ਗੁਣਾਂ ਦਾ ਮਾਲਕ ਬਣਾ ਦਿੱਤਾ ਗਿਆ। ਵਧੇਰੇ ਲੋਕਪ੍ਰਿਯ ਦੇਵਤਿਆਂ ਦੇ ਨਾਲ ਪ੍ਰਾਕ੍ਰਿਤਕ ਕਹਾਣੀਆਂ ਦੀ ਥਾਂ ਕਲਪਿਤ ਅਦਭੁੱਤ ਕਥਾਵਾਂ ਜੋੜ ਦਿੱਤੀਆਂ ਗਈਆਂ ਜਿਸ ਕਾਰਣ ਮੂਰਤੀਆਂ ਨੇ ਵਧੇਰੇ ਨਿੱਖੜਵਾਂ ਰੂਪ ਧਾਰਨ ਕਰ ਲਿਆ ਅਤੇ ਬਾਅਦ ਵਿਚ ਪੂਜਾ ਦੇ ਨਾਲ ਨਾਲ ਤੰਤਰਾਂ ਵਿਚ ਦੱਸੇ ਅਸ਼ਲੀਲ ਸੰਸਕਾਰਾਂ ਅਤੇ ਹਿੰਸਕ ਰਸਮਾਂ ਦੀ ਨੀਂਹ ਰੱਖੀ ਗਈ।"

ਇਸ ਧਾਰਮਿਕ ਮਿਥਿਹਾਸ ਦੇ ਵਿਕਾਸ ਦੇ ਨਾਲ ਨਾਲ ਮਨੁੱਖੀ ਵਿਕਾਸ ਜੁੜਿਆ ਰਿਹਾ ਅਤੇ ਕਬੀਲੇ ਦਰ ਕਬੀਲੇ ਹੋਂਦ ਵਿਚ ਆਉਂਦੇ ਗਏ। ਇਹ ਕਬੀਲੇ ਆਪਣੇ ਅਨੁਸਾਰ ਇਹਨਾਂ ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਕਰਨ ਲੱਗੇ ਅਤੇ ਫਿਰ ਇਹ ਦੇਵਤੇ ਵੀ ਖਾਸ ਕਬੀਲਿਆਂ ਵਿਚ ਵੰਡੇ ਜਾਣ ਲੱਗੇ ਜੋ ਸੁਧਰੇ ਰੂਪ ਵਿਚ ਅੱਜ ਵੀ ਮੌਜੂਦ ਹੈ। ਜੇ ਗਣਪਤੀ ਬਾਬਾ ਦਾ ਤਿਉਹਾਰ ਮਹਾਂਰਾਸ਼ਟਰ ਦਾ ਸਭ ਤੋਂ ਮਕਬੂਲ ਤਿਉਹਾਰ ਹੈ ਤਾਂ ਦੁਰਗਾ ਪੂਜਾ ਬੰਗਾਲ, ਬਿਹਾਰ ਦਾ ਸੱਭਿਆਚਾਰਕ ਹਿੱਸਾ ਹੈ। ਸਦੀਆਂ ਤੋਂ ਖਾਸ ਤਿੱਥਾਂ-ਤਿਉਹਾਰਾਂ ਵਾਲੇ ਦਿਨ ਸਮੂਹਿਕ ਪੂਜਾ ਤੋਂ ਬਾਅਦ ਇਹਨਾਂ ਮੂਰਤੀਆਂ ਨੂੰ ਪੂਰੀਆਂ ਰਵਾਇਤਾਂ ਅਤੇ ਸਤਿਕਾਰ ਨਾਲ ਜਲ-ਪ੍ਰਵਾਹ ਕਰ ਦਿੱਤਾ ਜਾਂਦਾ ਰਿਹਾ ਹੈ।

ਪਰ ਅੱਜ ਇਹ ਖ਼ਾਸ ਤਿਉਹਾਰ ਵੀ ਸਮੂਹਿਕ ਰਹਿਣ ਦੀ ਥਾਂ ਵਿਅਕਤੀਗਤ ਹੁੰਦੇ ਜਾ ਰਹੇ ਹਨ ਅਤੇ ਆਰਥਿਕ ਵਿਕਾਸ ਦੀ ਹਨੇਰੀ ਨੇ ਆਪਣੇ ਜੌਹਰ ਦਿਖਾਉਣੇ ਸ਼ੁਰੂ ਕਰ ਦਿੱਤੇ ਹਨ। ਅੱਜ ਇਹ ਮੂਰਤੀਆਂ ਪੈਸੇ ਦੀ ਚਕਾਚੌਂਧ ਦੁਨੀਆਂ ਵਿਚ ਪੂਜਾ ਦਾ ਸ੍ਰੋਤ ਨਾ ਰਹਿਕੇ ਵਿਖਾਵੇ ਦਾ ਹਿੱਸਾ ਬਣਦੀਆਂ ਜਾ ਰਹੀਆਂ ਹਨ। ਇਕੱਲੇ ਮੁੰਬਈ ਸ਼ਹਿਰ ਵਿਚ ਗਣਪਤੀ ਪੂਜਾ ਵਾਲੇ ਦਿਨ 31200 ਛੋਟੀਆਂ ਅਤੇ 5400 ਵੱਡੀਆਂ ਗਣੇਸ਼ ਮੂਰਤੀਆਂ ਦਾ ਤਲਾਅ, ਝੀਲਾਂ ਅਤੇ ਅਰਬ ਸਾਗਰ ਵਿੱਚ ਅਗਲੇ ਸਾਲ ਫਿਰ ਮਿਲਣ ਦੇ ਸੰਕਲਪ ਨਾਲ ਸਾਲਾਨਾ ਵਿਸਰਜਨ ਕੀਤਾ ਗਿਆ। ਇਹ ਸਾਰੀਆਂ ਮੂਰਤੀਆਂ ਆਮ ਮਿੱਟੀ ਦੀ ਜਗ੍ਹਾ ਪਲਾਸਟਰ ਆਫ ਪੈਰਿਸ (ਪੀ. ਓ.ਪੀ.) ਦੀਆਂ ਬਣੀਆਂ ਹੋਈਆਂ ਸਨ ਜਿਨਾਂ ਉਤੇ ਜ਼ਹਿਰੀਲੇ ਰੰਗਾਂ ਦੀ ਚਮਕ ਲਗਾਈ ਗਈ ਸੀ। ਇਹ ਭਾਰਤੀ ਹਰਿਆਵਲ ਦਸਤੇ ਲਈ ਇੱਕ ਲਾਲ ਝੰਡੀ ਸੀ। ਵਿਸਰਜਨ ਕ੍ਰਿਆ ਦੇਸ਼ ਦੇ ਵੱਖ ਵੱਖ ਖੇਤਰਾਂ ਵਿਚ ਵੱਖ ਵੱਖ ਤਿਉਹਾਰਾਂ ਤੇ ਵੱਖ ਵੱਖ ਦੇਵਤਿਆਂ ਦੀ ਪੂਜਾ ਤੋਂ ਬਾਅਦ ਕੀਤੀ ਜਾਂਦੀ ਹੈ। ਅਹਿਮਦਾਬਾਦ ਦੀ ਕਨਕਾਰੀਆ ਝੀਲ ਵਿੱਚ ਇਸ ਸਾਲ ਜਦੋਂ ਪੀ. ਓ.ਪੀ. ਤੋਂ ਬਣੀਆਂ ਕਰੀਬਨ 2000 ਮੂਰਤੀਆਂ ਜਲ-ਪ੍ਰਵਾਹ ਕੀਤੀਆਂ ਗਈਆਂ ਤਾਂ ਪਾਣੀ ਵਿਚ ਆਕਸੀਜਨ ਦੀ ਮਾਤਰਾ ਵਿਚ ਗੁਣਾਤਮਕ ਘਾਟਾ ਪੈਣ ਕਾਰਣ ਇਸ ਝੀਲ ਵਿਚ ਮੌਜੂਦ ਮੱਛੀਆਂ ਮਰ ਗਈਆਂ ਜਿਸ ਦਾ ਪ੍ਰਮੁੱਖ ਕਾਰਣ ਝੀਲ ਦੀ ਉਪਰਲੀ ਸਤਹਿ ਉੱਪਰ ਅਜਿਹੀ ਰੰਗਦਾਰ ਝਿੱਲੀ ਦਾ ਵਿਛ ਜਾਣਾ ਜੋ ਸੂਰਜ ਦੀ ਰੋਸ਼ਨੀ ਪਾਣੀ ਤੱਕ ਨਹੀਂ ਪਹੁੰਚਣ ਦਿੰਦੀ।

ਸਾਰੀਆਂ ਮੂਰਤੀਆਂ ਉੱਪਰ ਜ਼ਹਿਰੀਲੇ ਤੱਤਾਂ ਦੀ ਮੌਜੂਦਗੀ ਖਾਸ ਕਰ ਸਿੱਕਾ, ਨਿੱਕਲ, ਕਰੋਮੀਅਮ, ਆਰਸੈਨਿਕ, ਕੈਡੀਅਮ, ਤਾਂਬਾ, ਸੋਡੀਅਮ, ਫਾਸਫੋਰਸ, ਸਲਫਰ ਵਰਗੇ ਤੱਤ ਇਹਨਾਂ ਨੂੰ ਪਾਣੀ ਦੇ ਜੀਵਾਂ ਅਤੇ ਬਨਸਪਤੀ ਲਈ ਮਾਰੂ ਸਿੱਧ ਕਰਦੇ ਹਨ। ਬੇਸ਼ੱਕ ਜਲ-ਪ੍ਰਵਾਹ ਕਰਨ ਦੀ ਰਸਮ ਹੁਣ ਰੀਤ ਬਣ ਗਈ ਹੈ ਜਿਸ ਨੂੰ ਰੋਕਣਾ ਅਸੰਭਵ ਹੈ ਪਰ ਇਸ ਰੀਤ ਨੂੰ ਵਾਤਾਵਰਣ ਪੱਖੀ ਬਣਾਉਣ ਲਈ ਵੀ ਅੱਜ ਤੱਕ ਕੋਈ ਠੋਸ ਉਪਰਾਲੇ ਨਹੀਂ ਕੀਤੇ ਗਏ। ਜਦਕਿ 35000 ਤੋਂ 40000 ਰੁਪਏ ਵਿਚ ਵਿਕ ਰਹੀ ਇਕ ਮੂਰਤੀ ਤੇ ਕਰੀਬਨ 10000 ਰੁਪਏ ਦੇ ਜ਼ਹਿਰੀਲੇ ਤੱਤਾਂ ਦਾ ਪੇਂਟ ਕੀਤਾ ਜਾਂਦਾ ਹੈ। ਦੱਖਣੀ ਏਸ਼ੀਆ ਦੀ ਮੂਰਤੀਆਂ ਬਣਾਉਣ ਦੀ ਸਭ ਤੋਂ ਵੱਡੀ ਕਾਲੋਨੀ ਕੁਮਾਰਤੁਲੀ ਦੇ ਇਕ ਮੂਰਤੀ ਕਲਾਕਾਰ ਅਨੁਸਾਰ ਮੂਰਤੀ ਤੇ ਤਕਰੀਬਨ 5 ਕਿਲੋ ਸੁੱਕਾ ਰਸਾਇਣਕ ਪੇਂਟ ਵਰਤਿਆ ਜਾਂਦਾ ਹੈ ਅਤੇ ਇਸ ਵਰ੍ਹੇ ਹੁਗਲੀ ਦਰਿਆ ਵਿਚ ਦੁਰਗਾ ਪੂਜਾ ਵਾਲੇ ਦਿਨ ਜਲ-ਪ੍ਰਵਾਹ ਕੀਤੀਆਂ ਕਰੀਬਨ 5000 ਮੂਰਤੀਆਂ ਰਾਹੀਂ 23 ਟਨ ਜ਼ਹਿਰੀਲਾ ਪਦਾਰਥ ਨਦੀ ਵਿਚ ਘੋਲਿਆ ਗਿਆ।

ਸੰਨ 2000 ਵਿਚ ਕੋਲਕਤਾ ਹਾਈਕੋਰਟ ਅਤੇ ਪਿਛਲੇ ਸਾਲ ਤਾਮਿਲਨਾਡੂ ਹਾਈਕੋਰਟ ਨੇ ਕੇਂਦਰੀ ਪ੍ਰਦੂਸ਼ਣ ਰੋਕਥਾਮ ਬੋਰਡ ਅਤੇ ਸਟੇਟ ਬੋਰਡਾਂ ਨੂੰ ਇਸ ਤ੍ਰਾਸਦੀ ਤੋਂ ਬਚਣ ਲਈ ਠੋਸ ਉਪਰਾਲੇ ਕਰਨ ਦੀਆਂ ਹਦਾਇਤਾਂ ਜਾਰੀ ਕੀਤੀਆਂ। ਕੇਂਦਰੀ ਪ੍ਰਦੂਸ਼ਣ ਰੋਕਥਾਮ ਬੋਰਡ ਨੇ ਇਸ ਵਰ੍ਹੇ ਇਹਨਾਂ ਹੁਕਮਾਂ ਦੀ ਪਾਲਣਾ ਕਰਦੇ ਹੋਏ ਦਿਸ਼ਾ ਨਿਰਦੇਸ਼ ਜਾਰੀ ਕੀਤੇ ਜਿੰਨ੍ਹਾ ਅਨੁਸਾਰ ਸਾਰੇ ਸਟੇਟ ਬੋਰਡ ਉਹਨਾਂ ਜਲ ਅਸਥਾਨਾਂ ਜਿਨ੍ਹਾਂ ਵਿਚ ਮੂਰਤੀਆਂ ਦਾ ਜਲ-ਪ੍ਰਵਾਹ ਕਰਨਾ ਹੈ, ਤਿਉਹਾਰਾਂ ਤੋਂ ਪਹਿਲਾਂ ਪਾਣੀ ਕੁਆਲਟੀ ਵਿਸ਼ਲੇਸ਼ਣ ਕਰਨਗੇ ਜਿਸ ਵਿਚ ਪੀ.ਐਚ. ਘੁਲਣਸ਼ੀਲ ਆਕਸੀਜਨ, ਰਸਾਇਣਕ ਆਕਸੀਜਨ, ਜੈਵਿਕ ਆਕਸੀਜਨ, ਘੁਲੇ ਹੋਏ ਤੱਤਾਂ ਅਤੇ ਜ਼ਹਿਰੀਲਆਂ ਧਾਤਾਂ ਦਾ ਵਿਸ਼ਲੇਸ਼ਣ ਮੂਰਤੀ ਜਲ-ਪ੍ਰਵਾਹ ਰਸਮ ਤੋਂ ਬਾਅਦ ਵੀ ਕਰਨਗੇ ਤਾਂ ਜੋ ਕੁਆਲਟੀ ਦੀ ਗਿਰਾਵਟ ਦਾ ਅੰਦਾਜ਼ਾ ਲਗਾਇਆ ਜਾ ਸਕੇ। ਇਸ ਤੋਂ ਇਲਾਵਾ ਪੁਲਿਸ, ਪ੍ਰਸ਼ਾਸਨ ਅਤੇ ਗੈਰ ਸਰਕਾਰੀ ਜਥੇਬੰਦੀਆਂ ਅਤੇ ਧਾਰਮਿਕ ਨੁਮਾਇੰਦੇ ਇਹ ਮੁਹਿੰਮ ਵਿੱਢਣਗੇ ਕਿ ਜਿੱਥੋਂ ਤੱਕ ਹੋ ਸਕੇ ਅਜਿਹੀਆਂ ਮੂਰਤੀਆਂ ਬਣਾਈਆਂ ਜਾਣ ਜੋ ਸਿਰਫ ਮਿੱਟੀ ਦੀਆਂ ਬਣੀਆਂ ਹੋਣ। ਪੀ.ਓ.ਪੀ. ਅਤੇ ਭੱਠੀ ਵਿਚ ਪਕਾਈਆਂ ਮੂਰਤੀਆਂ ਤੋਂ ਪਾਸਾ ਵੱਟਿਆ ਜਾਵੇ। ਇਹਨਾਂ ਮੂਰਤੀਆਂ ਤੇ ਜ਼ਹਿਰੀਲਾ ਪੇਂਟ ਕਰਨਾ ਕਾਨੂੰਨੀ ਵਰਜਿਤ ਹੈ। ਸੋ ਵਾਤਾਵਰਣ ਪੱਖੀ ਪੇਂਟ, ਜੋ ਖਾਣ ਪੀਣ ਵਾਲੀਆਂ ਵਸਤਾਂ ਅਤੇ ਦਵਾਈਆਂ ਆਦਿ ਲਈ ਵਰਤੇ ਜਾਂਦੇ ਹਨ, ਵਰਤੇ ਜਾਣੇ ਚਾਹੀਦੇ ਹਨ। ਜਲ-ਪ੍ਰਵਾਹ ਕਰਨ ਤੋਂ ਪਹਿਲਾਂ ਪੂਜਾ ਲਈ ਵਰਤੀ ਗਈ ਹੋਰ ਸਮੱਗਰੀ ਨੂੰ ਜਿਵੇਂ ਫੁੱਲ, ਕੱਪੜਾ, ਕਾਗਜ਼, ਪਲਾਸਟਿਕ ਆਦਿ ਇੱਕ ਥਾਂ ਇਕੱਠੀ ਕਰ ਲਈ ਜਾਣੀ ਚਾਹੀਦੀ ਹੈ ਤਾਂ ਜੋ ਜਲ-ਪ੍ਰਵਾਹ ਨਾ ਕੀਤੀ ਜਾਵੇ। ਮੂਰਤੀਆਂ ਦਾ ਆਕਾਰ ਛੋਟਾ ਕਰਨ ਅਤੇ ਸਮੂਹਿਕ ਪੂਜਾ ਨੂੰ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ।

ਪੰਜਾਬ ਬੇਸ਼ੱਕ ਇਹਨਾਂ ਰੀਤੀ ਰਿਵਾਜਾਂ ਤੋਂ ਪਰ੍ਹੇ ਹੀ ਰਿਹਾ ਹੈ ਪਰ ਪ੍ਰਵਾਸੀ ਮਜ਼ਦੂਰਾਂ ਦੀ ਆਮਦ ਨੇ ਇਸ ਨੂੰ ਵੀ ਆਪਣੀ ਲਪੇਟ ਵਿਚ ਲੈ ਲਿਆ ਹੈ, ਦੁਰਗਾ ਪੂਜਾ, ਗਣੇਸ਼ ਪੂਜਾ ਆਦਿ ਹੁਣ ਬੰਗਾਲੀਆਂ, ਬਿਹਾਰੀਆਂ ਦੁਆਰਾ ਇੱਥੇ ਵੀ ਕੀਤੀ ਜਾਣ ਲੱਗੀ ਹੈ। ਲੁਧਿਆਣਾ, ਗੋਬਿੰਦਗੜ੍ਹ, ਜਲੰਧਰ, ਅੰਮ੍ਰਿਤਸਰ ਵਰਗੇ ਸ਼ਹਿਰ ਇਸ ਦੀ ਲਪੇਟ ਵਿਚ ਪਹਿਲਾਂ ਹੀ ਆ ਚੁੱਕੇ ਹਨ ਅਤੇ ਹੋਰ ਸ਼ਹਿਰ ਅਤੇ ਕਸਬੇ ਵੀ ਪ੍ਰਭਾਵਿਤ ਹੋਣੇ ਸ਼ੁਰੂ ਹੋ ਚੁੱਕੇ ਹਨ। ਪੰਜਾਬ ਦਾ ਪਾਣੀ ਪਹਿਲਾਂ ਹੀ ਪ੍ਰਦੂਸ਼ਣ ਦੀ ਬਲੀ ਚੜ੍ਹ ਚੁੱਕਾ ਹੈ। ਇਸ ਦੇ ਜਲ-ਸੋਮੇ ਦਰਿਆ ਅਤੇ ਝੀਲਾਂ ਦੀ ਹਾਲਤ ਸੁਧਾਰਨ ਵੱਲ ਕਦਮ ਚੁੱਕੇ ਜਾ ਰਹੇ ਹਨ ਪ੍ਰੰਤੂ ਅਜਿਹੀਆਂ ਰਿਵਾਇਤਾਂ ਜੋ ਪੰਜਾਬੀ ਸੱਭਿਅਤਾ ਦਾ ਹਿੱਸਾ ਨਹੀਂ ਰਹੀਆਂ, ਅੱਜ ਇਕ ਖਾਸ ਖਤਰਾ ਬਣ ਕੇ ਸਾਹਮਣੇ ਆ ਰਹੀਆਂ ਹਨ। ਪੰਜਾਬ ਦੇ ਹਰਿਆਵਲ ਦਸਤੇ ਲਈ ਇਹ ਇਕ ਚੁਣੌਤੀ ਹੈ ਕਿ ਪੰਜਾਬ ਦੇ ਪਾਣੀ ਨੂੰ ਮੂਰਤੀ ਵਸਰਜਨ ਤੋਂ ਪੈਦਾ ਹੋਣ ਵਾਲੇ ਪ੍ਰਦੂਸ਼ਣ ਤੋਂ ਮੁਕਤ ਰੱਖਿਆ ਜਾਵੇ।

ਸ. ਵਿ. ਅ. ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ।

ਮਿੰਨੀ ਕਹਾਣੀ

## ਅਸਲੀਅਤ

ਕੁਲਦੀਪ ਮਾਣੂੰਕੇ

ਹੈਲੋ, ਕਮਲ ਕੀ ਹਾਲ ਐ ?

ਦੀਪ ਬੋਲ ਰਿਹਾਂ...... ' ਯਾਰ ਕਮਲ, ਬੜਾ ਅਫਸੋਸ ਹੋਇਆ ਅੱਜ ਦਾ ਅਖਬਾਰ ਪੜ੍ਹ ਕੇ। ਤੇਰੇ ਮਾਮਾ ਜੀ ਹਾਈਕੋਰਟ ਦੇ ਹੋਣ ਜੱਜ ਤੇ ਮੱਥਾ ਰਗੜਣ ਝਿੜੀ ਵਾਲੇ ਪਾਖੰਡੀ ਸਾਧ ਮੂਹਰੇ।' ਭਲਾ ਇਹ ਕਦੋਂ ਦੇ ਸ਼ਰਧਾਲੂ ਬਣਗੇ ?

'ਨਹੀਂ ਯਾਰ, ਦੀਪ.... ਮਾਮਾ ਜੀ ਤਾਂ ਅਜਿਹੇ ਸਾਧਾਂ ਸੂਧਾਂ 'ਚ ਕੋਈ ਸ਼ਰਧਾ ਨਹੀਂ ਰੱਖਦੇ। ਉਹ ਤਾਂ ਆਪਣੇ ਬੇਟੇ ਨੂੰ ਪੀ.ਸੀ. ਐੱਸ. ਬਣਾਉਣ ਲਈ ਭੱਜੇ ਫਿਰਦੇ ਐ... ਮੰਤਰੀ ਜੀ ਦਾ ਪਿੱਛਾ ਕਰਦੇ ਕਰਦੇ ਉਹ ਝਿੜੀ ਆਲੇ ਡੇਰੇ 'ਤੇ ਆ ਪਹੁੰਚੇ। ਸਾਧ ਦਾ ਤੁਹਾਨੂੰ ਪਤਾ ਈ ਐ, ਉਸਨੇ ਪੱਤਰਕਾਰ ਤੇ ਪ੍ਰੈੱਸ ਫੋਟੋਗ੍ਰਾਫਰ ਇਸੇ ਕੰਮ ਲਈ ਰੱਖੇ ਐ, ਜਦ ਕੋਈ ਮੰਤਰੀ ਜਾਂ ਉੱਚ ਅਧਿਕਾਰੀ ਉਸਦੇ ਡੇਰੇ 'ਤੇ ਆਉਂਦਾ ਹੈ ਤਾਂ ਉਹ ਉਨ੍ਹਾਂ ਦੀਆਂ ਖਬਰਾਂ ਅਖਬਾਰਾਂ ਵਿੱਚ ਛਪਵਾਉਣ ਲੱਗੇ ਫੋਰਾ ਲਾਉਂਦੇ ਨੇ।

ਮੈਂ ਆਪਣੇ ਮਿੱਤਰ ਕਮਲ ਦੀ ਗੱਲ ਸੁਣਕੇ ਅਸਲੀਅਤ ਜਾਣ ਗਿਆ, ਪਰ ਮੈਨੂੰ ਇਸ ਗੱਲ ਦਾ ਅਫਸੋਸ ਹੋ ਰਿਹਾ ਸੀ ਕਿ ਇਹ ਸੱਚਾਈ ਉਨ੍ਹਾਂ ਹਜ਼ਾਰਾਂ ਭੋਲੇ ਭਾਲੇ ਲੋਕਾਂ ਨੂੰ ਕਿਵੇਂ ਪਤਾ ਲੱਗੂ ਜਿਹੜੇ ਅਖਬਾਰ ਵਿੱਚ ਜੱਜ ਨੂੰ ਸਾਧ ਮੂਹਰੇ ਮੱਥਾ ਰਗੜਦਿਆਂ ਵੇਖ ਕੇ ਸਾਧ ਦੀ ਧੰਨ ਧੰਨ ਕਰ ਰਹੇ ਹੋਣਗੇ।



ਸਾਡੇ ਵਿਗਿਆਨੀ

# 'ਓਪਨ ਵਰਲਡ' ਦਾ ਸੁਪਨਾ: ਨੀਲਜ਼ ਬੋਹਰ

ਬਹੁਤ ਹੀ ਥੋੜ੍ਹੇ ਪ੍ਰਸਿੱਧ ਵਿਗਿਆਨੀ ਹੁੰਦੇ ਹਨ ਜੋ ਅੰਤਰ ਰਾਸ਼ਟਰੀ ਪੱਧਰ 'ਤੇ ਨਵੀਆਂ ਵਿਗਿਆਨਕ ਖੋਜਾਂ ਦੇ ਮੋਢੀ ਹੁੰਦਿਆਂ, ਮਨੁੱਖਤਾ ਦਾ ਦਰਦ, ਹਿੱਕ ਵਿੱਚ ਸਾਂਭੀ ਸਭ ਮਨੁੱਖਾਂ ਨੂੰ ਇੱਕ ਕੜੀ ਵਿੱਚ ਪਰੋਣ ਦਾ ਯਤਨ ਕਰਦੇ ਨੇ। ਉਨ੍ਹਾਂ ਵਿਰਲਿਆਂ ਵਿਚੋਂ ਵਿਰਲਾ ਹੈ, ਡੈਨਮਾਰਕ ਦੀ ਧਰਤ ਉੱਤੇ 7 ਅਕਤੂਬਰ 1885 ਨੂੰ ਜਨਮਿਆ, ਪ੍ਰਸਿੱਧ ਭੌਤਿਕ ਵਿਗਿਆਨੀ ਨੀਲਜ਼ ਬੋਹਰ, ਜਿਹੜਾ ਜਗਤ ਪ੍ਰਸਿੱਧ ਐਟਮੀ ਵਿਗਿਆਨੀ ਹੁੰਦਾ ਹੋਇਆ, ਜੀਵਨ ਦੀਆਂ ਹੋਰ ਕਲਾਵਾਂ, ਡੈਨਿਸ਼ ਸਭਿਅਤਾ ਅਤੇ ਆਪਣੇ ਹਿਰਦੇ ਵਿੱਚ ਲੋਕਾਂ ਦਾ ਦਰਦ ਲਕੋਈ ਬੈਠਾ ਸੀ ਅਤੇ ਕਦੇ ਕਦੇ ਉਸਨੂੰ ਵੇਲੇ ਦੇ ਧਾੜਵੀਆਂ ਯਾਨੀ ਨਾਜ਼ੀਆਂ ਦੇ ਗੁੱਸੇ ਦਾ ਸ਼ਿਕਾਰ ਵੀ ਹੋਣਾ ਪਿਆ।

ਸਰੀਰਕ ਵਿਗਿਆਨੀ, ਪਿਤਾ ਕਰਿਸਚੀਅਨ ਬੋਹਰ ਦੇ ਘਰ ਪੈਦਾ ਹੋਏ, ਨੀਲਜ਼ ਨੂੰ ਵਿਗਿਆਨਕ ਸੋਚ ਗੁੜ੍ਹਤੀ ਵਿੱਚ ਮਿਲੀ। ਘਰ ਵਿੱਚ ਨਿੱਤ ਹੁੰਦੀਆਂ ਵਿਗਿਆਨਕ ਬਹਿਸਾਂ, ਛੋਟੇ ਜਹੇ ਨੀਲਜ਼ ਦੇ ਮਨ 'ਤੇ ਡੂੰਘਾ ਅਸਰ ਕਰ ਗਈਆਂ ਭਾਵੇਂ ਕਿ ਉਹ ਉਸ ਵੇਲੇ ਉਨ੍ਹਾਂ ਨੂੰ ਸਮਝਣ ਤੋਂ ਅਸਮਰੱਥ ਸੀ। ਨੀਲਜ਼ ਬੋਹਰ ਅਨੁਸਾਰ ਉਸਦਾ ਵਿਗਿਆਨਕ ਵਰਤਾਰਾ, ਇਕਸੁੱਰਤਾ ਅਤੇ ਏਕਤਾ, ਸਾਇੰਸ ਅਤੇ ਜ਼ਿੰਦਗੀ ਦਾ ਅਨੂਠਾ ਰੋਲ, ਉਨ੍ਹਾਂ ਬਹਿਸਾਂ ਦੇ ਮਨ ਵਿੱਚ ਹੋਏ ਅਸਰ ਦਾ ਹੀ ਝਲਕਾਰਾ ਸੀ। ਬਚਪਨ ਅਤੇ ਜਵਾਨੀ ਵਿੱਚ ਉਸਦਾ ਜਿਗਰੀ ਦੋਸਤ, ਉਸਦਾ ਛੋਟਾ ਭਰਾ ਹੈਰਾਲਡ ਬੋਹਰ, ਜਿਹੜਾ ਇੱਕ ਬਹੁਤ ਵੱਡਾ, ਗਣਿਤ ਵਿਗਿਆਨੀ ਸੀ, ਉਸ ਦੀਆਂ ਕਈ ਉਲਝਣਾਂ ਦਾ ਹੱਲ ਬਣਿਆ।

ਆਪਣੇ ਵਰਗਿਆਂ ਨਾਲ ਬਹਿਸ ਕਰਦਿਆਂ, ਨਵੀਆਂ ਅਸੰਭਵ ਹੋਣੀਆਂ ਚਿੱਤਵਦਿਆਂ, ਨੀਲਜ਼ ਬੋਹਰ ਦੀ ਸੋਚ ਹੋਰ ਵੀ ਪਰਚੰਡ ਹੋ ਜਾਂਦੀ ਸੀ। ਇਸ ਲਈ ਦੋਹਾਂ ਭਰਾਵਾਂ ਨੇ ਵਿਦਿਆਰਥੀ ਹੁੰਦਿਆਂ, ਦੋ ਭਰਾਵਾਂ ਪਾਲ ਅਤੇ ਨੀਲਜ਼ ਨਾਰਲੁੰਡ ਨਾਲ ਦੋਸਤੀ ਪਾਈ ਜਿਨ੍ਹਾਂ ਦੀ ਭੈਣ ਮਾਰਗਰੈਥ ਨਾਲ ਨੀਲਜ਼ ਬੋਹਰ ਨੇ 1912 ਵਿੱਚ ਵਿਆਹ ਕਰਵਾਇਆ। ਪਾਲ ਅਤੇ ਨੀਲਜ਼ ਨਾਰਲੁੰਡ ਅੰਤਰਰਾਸ਼ਟਰੀ ਖੋਜਾਂ ਆਸਰੇ ਡੈਨਮਾਰਕ ਵਿੱਚ ਆਹੁੱਦਿਆਂ 'ਤੇ ਪਹੁੰਚੇ। ਉਨ੍ਹਾਂ ਦਾ ਤੀਸਰਾ ਮਿੱਤਰ ਨੀਲਨ ਬੀਰਮ ਇੱਕ ਰਸਾਇਣਕ ਵਿਗਿਆਨੀ ਸੀ ਜੋ ਕੋਪਨਹੈਗਨ ਵਿਖੇ 'ਰਾਇਲ ਵੈਟਨਰੀ ਅਤੇ ਐਗਰੀਕਲਚਰਲ ਯੂਨੀਵਰਸਿਟੀ ਦਾ ਚਾਂਸਲਰ ਬਣਿਆ ਅਤੇ ਚੌਥਾ ਦੋਸਤ, ਐੱਚ. ਐੱਮ. ਹੈਨਸਨ, ਜੋ ਸਰੀਰਕ ਭੌਤਿਕ ਵਿਗਿਆਨੀ ਹੁੰਦਾ ਹੋਇਆ, ਅਹਿਮ ਪ੍ਰਾਪਤੀਆਂ ਸਦਕਾ, 'ਯੂਨੀਵਰਸਿਟੀ ਆਫ ਕੋਪਨਹੈਗਨ' ਦਾ ਚਾਂਸਲਰ ਬਣਿਆ। ਅੰਤਲੇ ਸਾਹਾਂ ਤੱਕ ਨਿੱਭੀਆਂ ਇਹ ਯਾਰੀਆਂ ਸਾਨੂੰ, ਬੋਹਰ ਦੀ ਵਧੀਆ ਮਨੁੱਖੀ ਸ਼ਖਸ਼ੀਅਤ ਦੇ ਰੂ ਬ ਰੂ ਕਰਦੀਆਂ ਨੇ। ਵਿਗਿਆਨੀਆਂ ਤੋਂ ਬਗੈਰ, ਕਲਾਕਾਰਾਂ, ਲਿਖਾਰੀਆਂ ਨਾਲ ਉਸਨੂੰ ਦੋਸਤੀਆਂ ਪਾਲਣ ਦਾ ਸ਼ੌਕ ਸੀ।

ਵਿਗਿਆਨਕ ਮਾਹੌਲ ਵਿੱਚ ਪਲੇ, ਨੀਲਜ਼ ਬੋਹਰ ਨੇ ਆਪਣਾ ਜਲਵਾ 'ਯੂਨੀਵਰਸਿਟੀ ਆਫ ਕੋਪਨਹੈਗਨ' ਵਿੱਚ ਵਿਦਿਆਰਥੀ ਹੁੰਦਿਆਂ ਦਿਖਾਦਿਆ, ਜਦੋਂ 22 ਸਾਲ ਦੇ ਨੀਲਜ਼ ਬੋਹਰ ਨੂੰ ਉਸਦੇ ਵਿਗਿਆਨਕ ਤਜ਼ਰਬੇ ਕਾਰਨ 'ਰਾਇਲ ਡੈਨਿਸ਼ ਅਕਾਦਮੀ ਆਫ਼ ਸਾਇੰਸਜ਼ ਐਂਡ ਲੈਟਰਜ਼' ਵੱਲੋਂ ਗੋਲਡ ਮੈਡਲ ਦਿੱਤਾ ਗਿਆ। 1911 ਵਿੱਚ ਬੋਹਰ 'ਇਲੈਕਟਰਾਨ ਥਿਊਰੀ ਆਫ਼ ਮੈਟਲਜ਼' ਬਾਰੇ ਥੀਸਿਸ ਲਿਖਣ 'ਤੇ ਡਾਕਟਰੇਟ ਦੀ ਡਿਗਰੀ ਲੈਣ ਉਪਰੰਤ, ਕਾਰਲਸ ਬਰਗ ਵਜ਼ੀਫ਼ਾ ਲੈ ਕੇ ਇੰਗਲੈਂਡ ਵਿਖੇ ਪ੍ਰਸਿੱਧ ਭੌਤਿਕ ਵਿਗਿਆਨੀ ਰੁੱਦਰਫੋਰਡ ਨਾਲ ਉਚੇਰੀ ਖੋਜ ਲਈ, ਮੈਨਚੈਸਟਰ ਚਲਾ ਗਿਆ। ਰੁੱਦਰਫੋਰਡ ਦੇ ਐਟਮੀ ਮਾਡਲ ਦੀਆਂ ਊਣਤਾਈਆਂ ਸੋਧਣ ਹਿੱਤ, 1913 ਵਿੱਚ ਮੈਕਸ ਪਲੈਂਕ ਦੀ ਅਨੁਵਾਦ ਦੀ ਥਿਊਰੀ ਅਤੇ ਆਈਨਸਟਾਈਨ ਦੀ ਸਾਪੇਖਤਾ ਸਿਧਾਂਤ ਲਾ ਕੇ, ਇਹ ਸਿੱਧ ਕੀਤਾ ਕਿ ਐਟਮ ਵਿਚਲੇ ਇਲੈਕਟਰਾਨ, ਨਿਊਕਲੀਅਸ ਦੇ ਆਲੇ ਦੁਆਲੇ ਖਾਸ ਦਾਇਰਿਆਂ ਵਿੱਚ ਘੁੰਮਦੇ ਹਨ, ਜਿਨ੍ਹਾਂ ਵਿੱਚ ਊਰਜਾ ਘਟਦੀ ਨਹੀਂ ਅਤੇ ਐਟਮ, ਊਰਜਾ ਦੀਆਂ ਕਿਰਨਾਂ ਉਦੋਂ ਹੀ ਛੱਡਦਾ ਹੈ ਜਦੋਂ ਕੋਈ ਇਲੈਕਟਰਾਨ ਉਪਰਲੇ ਲੈਵਲ ਤੋਂ ਹੇਠਲੇ ਲੈਵਲ 'ਤੇ ਛਾਲ ਮਾਰਦਾ ਹੈ। ਐਟਮੀ ਬਣਤਰ ਬਾਰੇ ਬੋਹਰ ਦੀ ਇਹ ਖੋਜ, ਉਸਦੀ ਹਿੱਕ 'ਤੇ 1922 ਦੇ ਨੋਬਲ ਇਨਾਮ ਦਾ ਕੈਂਠਾ ਸਜਾ ਗਈ। 1916 ਵਿੱਚ ਪ੍ਰੋਫੈਸਰ ਦੇ ਤੌਰ 'ਤੇ ਕੋਪਨਹੈਗਨ ਵਾਪਸੀ ਤੋਂ ਬਾਅਦ, 1920 ਵਿੱਚ ਇਨਸਟੀਚਿਊਟ ਆਫ਼ ਥਿਊਰੀਟੀਕਲ ਫਿਜ਼ਿਕਸ ਦਾ ਡਾਇਰੈਕਟਰ ਬਣ ਗਿਆ, ਜਿਹੜੀ ਪੁਜ਼ੀਸ਼ਨ 'ਤੇ ਉਹ ਅੰਤਲੇ ਸਵਾਸਾਂ ਤੱਕ ਨਵੀਆਂ ਲੀਹਾਂ ਪਾਉਂਦਿਆਂ, ਬਿਰਾਜਮਾਨ ਰਿਹਾ। ਬੋਹਰ ਦਾ ਕੇਂਦਰ, ਭੌਤਿਕ ਵਿਗਿਆਨੀਆਂ ਦੀ ਚਾਹਤ ਬਣ ਗਿਆ, ਜਿੱਥੇ ਭੌਤਿਕੀ ਤਜ਼ਰਬਿਆਂ ਅਤੇ ਹਿਸਾਬ ਦੇ ਵੱਖ ਵੱਖਰੇ ਸਿਧਾਂਤਾਂ ਨੂੰ ਇਕੱਠਾ ਕਰਦਿਆਂ, ਲੰਮੀਆਂ ਅਤੇ ਉਸਾਰੂ ਬਹਿਸਾਂ, ਤਿੱਖੀ ਸੋਚ ਵਾਲੇ ਵਿਗਿਆਨੀਆਂ ਦਾ ਹਿੱਸਾ ਬਣਦੀਆਂ ਹਨ। ਸਿਰਫ਼ ਆਈਨਸਟਾਈਨ ਆਪਣੀ ਮੌਤ ਤੱਕ ਬੋਹਰ ਦੇ ਸਿਧਾਤ ਨੂੰ ਨਾ ਮੰਨਦਾ ਹੋਇਆ, ਬੋਹਰ ਦੀ ਸੋਚ ਨੂੰ ਵੰਗਾਰਦਾ ਅਤੇ ਭੰਡਦਾ ਰਿਹਾ, ਜੋ ਬੋਹਰ ਦੀਆਂ ਭਵਿੱਖੀ ਵਿਗਿਆਨਕ ਦੇਣ ਦਾ ਆਧਾਰ ਬਣਦੀਆਂ ਰਹੀਆਂ।

1930 ਵਿੱਚ ਭੌਤਿਕ ਗਿਆਨ ਸ਼ਾਸਤਰ ਦੀਆਂ ਮੁਸ਼ਕਲਾਂ ਹੱਲ ਕਰਨ ਖਾਤਰ, ਨਿਊਕਲੀਅਰ ਫ਼ਿਜ਼ਿਕਸ ਨੂੰ ਨਵੇਂ ਦਿਸਹੱਦਿਆਂ 'ਤੇ ਪਹੁੰਚਾਇਆ, ਜਦੋਂ ਉਸਨੇ ਐਟਮੀ ਨਿਊਕਲੀਅਸ ਨੂੰ ਤਰਲ ਤੁੱਪਕੇ ਵਰਗਾ ਮੰਨਦੇ ਹੋਏ, ਐਟਮ ਦੇ ਟੁੱਟਣ ਦੀ ਪ੍ਰਕਿਰਿਆ ਨੂੰ ਸਮਝਾਇਆ। ਇਸ ਸਮੇਂ ਵਿੱਚ ਹੋਈ ਵਿਗਿਆਨਕ ਖੋਜ ਬਾਰੇ ਅਮਰੀਕਨ ਭੌਤਿਕ ਵਿਗਿਆਨੀ ਰਾਬਰਟ ਓਪਨਹੈਮਰ ਨੇ ਕਿਹਾ ਸੀ, "ਇਹ ਇੱਕ ਬੰਦੇ ਦਾ ਕੰਮ ਨਹੀਂ, ਸਗੋਂ ਬਹੁਤ ਸਾਰੇ ਵਿਗਿਆਨੀਆਂ ਦੀ ਆਪਸੀ ਮਿਲਵਰਤਣ ਅਤੇ ਸੋਚ ਦਾ ਸਿੱਟਾ ਹੈ ਅਤੇ ਉਨ੍ਹਾਂ ਸਭਨਾਂ

ਵਿਚੋਂ ਮੋਹਰੀ ਹੈ, ਨੀਲਜ਼ ਬੋਹਰ ਦੀ ਮੌਲਿਕ ਸਿਰਜਨਾਤਮਕ, ਤੀਖਣ ਸੋਚ, ਜਿਸਨੇ ਸਮੁੱਚੇ ਕੰਮ ਨੂੰ ਸੇਧ ਦਿੱਤੀ, ਸੋਧਿਆ ਅਤੇ ਇਸਨੂੰ ਇੱਕ ਅਮੁੱਲ ਵਿਗਿਆਨਕ ਖੋਜ ਵਿੱਚ ਬਦਲਿਆ।"

ਨੀਲਜ਼ ਬੋਹਰ ਦੀ ਮਨੁੱਖਵਾਦੀ ਸੋਚ ਅਤੇ ਕਿਸੇ ਦੇ ਕੰਮ ਆਉਣ ਦਾ ਚਾਅ, ਉਸ ਵਕਤ ਸਮਿਆ ਦੇ ਰੂ ਬ ਰੂ ਹੋਇਆ, ਜਦੋਂ ਹਿਟਲਰ ਦੇ ਰਾਜ ਸਮੇਂ, ਉਸ ਨੇ ਜਰਮਨੀ ਦਾ ਦੌਰ ਕਰਕੇ; ਉਨ੍ਹਾਂ ਸਭ ਵਿਗਿਆਨੀਆਂ ਨੂੰ ਕੋਪਨਹੈਗਨ ਆਉਣ ਦਾ ਸੱਦਾ ਦਿੱਤਾ, ਜਿਹਨਾਂ ਨੂੰ ਰਾਜਨੀਤਕ ਕਾਰਨਾਂ ਕਰਕੇ ਨੌਕਰੀ ਤੋਂ ਕੱਢੇ ਜਾਣ ਦਾ ਖਦਸ਼ਾ ਸੀ। ਉਸਨੇ ਆਪਣੇ ਸਵੀਜਨ, ਇੰਗਲੈਂਡ ਅਤੇ ਵਿਚਲੇ ਸੰਬੰਧਾਂ ਆਸਰੇ, ਇੰਨ੍ਹਾਂ ਵਿਗਿਆਨੀਆਂ ਨੂੰ ਵੱਖੋਂ ਵੱਖਰੀਆਂ ਪ੍ਰਯੋਗਸ਼ਾਲਾਵਾਂ ਅਤੇ ਖੋਜ ਸੰਸਥਾਵਾਂ ਵਿੱਚ ਨਿੱਯੁਕਤ ਕਰਵਾਇਆ।

ਜਦੋਂ ਡੈਨਮਾਰਕ ਉੱਤੇ ਨਾਜ਼ੀਆ ਦਾ ਕਬਜ਼ਾ ਹੋ ਗਿਆ ਤਾਂ ਅਮਰੀਕਾ ਅਤੇ ਇੰਗਲੈਂਡ ਨੇ ਬੋਹਰ ਨੂੰ ਆਪਣੇ ਦੇਸ਼ ਆਉਣ ਅਤੇ ਆਧੁਨਿੱਕ ਵਿਗਿਆਨਕ ਸਹੂਲਤਾਂ ਦੇਣ ਦਾ ਦਾਅਵਾ ਕਰਦਿਆਂ, ਆਪਣੇ ਆਪਣੇ ਦੇਸ਼ ਆਉਣ ਦਾ ਸੱਦਾ ਦਿੱਤਾ। ਪਰ ਬੋਹਰ ਦੀ ਦੇਸ਼ ਭਗਤੀ, ਉਸਦੇ ਕਦਮਾਂ ਵਿੱਚ ਜ਼ੰਜ਼ੀਰਾਂ ਪਾ ਬੈਠੀ। ਉਸਨੇ ਮਨ ਵਿੱਚ ਸੋਚਿਆ ਕਿ ਮੇਰੇ ਇਸ ਤਰ੍ਹਾਂ ਦੇਸ਼ ਵਿੱਚੋਂ ਖਿਸਕਣ ਦਾ ਦਾ ਮਤਲਬ ਹੋਵੇਗਾ, ਦੇਸ਼ ਧ੍ਰੋਹ। ਸੰਨ 1943 ਦੇ ਸ਼ੁਰੂ ਵਿੱਚ ਜਦੋਂ ਜਰਮਨੀ ਅਤੇ ਡੈਨਮਾਰਕ ਦੇ ਸਬੰਧ ਬਹੁਤ ਵਿਗੜ ਗਏ ਸਨ, ਉਸ ਵੇਲੇ ਇੰਗਲੈਂਡ ਦੇ ਗੁੱਪਤਚਰ ਵਿਭਾਗ ਰਾਹੀਂ, ਬੋਹਰ ਨੂੰ ਜੇਮਜ਼ ਚੈਡਵਿਕ (ਪ੍ਰਸਿੱਧ ਭੌਤਿਕ ਵਿਗਿਆਨੀ, ਜਿਸਨੂੰ ਨਿਊਟਰੋਨ ਦੀ ਖੋਜ ਸਦਕਾ ਨੋਬਲ ਪ੍ਰਾਈਜ਼ ਮਿਲਿਆ) ਦਾ ਗੁਪਤ ਪੱਤਰ ਮਿਲਿਆ, ਜਿਸ ਵਿੱਚ ਇੰਗਲੈਂਡ ਆਉਣ ਦਾ ਸੱਦਾ ਦੇਂਦਿਆਂ, ਸੰਕੇਤਕ ਭਾਸ਼ਾ ਵਿੱਚ ਐਟਮ ਨੂੰ ਤੋੜਨ ਦੀ ਤਕਨੀਕ ਬਾਰੇ ਜਾਣਕਾਰੀ ਮੰਗਦਿਆਂ, ਐਟਮ ਬੰਬ ਬਣਾਉਣ ਵਿੱਚ ਮਦਦ ਮੰਗੀ ਗਈ। ਪਰ ਮਨੁੱਖ ਦੀ ਗੁੰਮਦੀ ਆਜ਼ਾਦੀ ਸੁਤੰਤਰ ਹੋਂਦ ਦਾ ਖ਼ਤਰਾ ਭਾਂਪਦਿਆਂ, ਉਸਨੇ ਇੰਗਲੈਂਡ ਪਹੁੰਚਣ ਤੋਂ ਅਸਮਰੱਥਾ ਪ੍ਰਗਟ ਕੀਤੀ।

ਸਤੰਬਰ 1943 ਦੇ ਆਖਰੀ ਦਿਨੀਂ, ਜਦੋਂ ਸਵੀਡਨ ਦੇ ਰਾਜਦੂਤ ਰਾਹੀਂ ਬੋਹਰ ਨੂੰ ਪਤਾ ਲੱਗਾ ਕਿ ਉਸ ਨੂੰ ਨਾਜ਼ੀ ਹਕੂਮਤ ਵੱਲੋਂ ਕਿਸੇ ਵੇਲੇ ਵੀ ਗ੍ਰਿਫਤਾਰ ਕੀਤਾ ਜਾ ਸਕਦਾ ਹੈ ਤਾਂ ਬੋਹਰ, 30 ਸਤੰਬਰ 1943 ਨੂੰ ਆਪਣੇ ਪਰਿਵਾਰ ਨਾਲ, ਮੱਛੀਆਂ ਫੜਨ ਵਾਲੀ ਕਿਸ਼ਤੀ ਰਾਹੀਂ ਸਵੀਡਨ ਨੂੰ ਭੱਜ ਗਿਆ। ਸਵੀਡਨ ਵਿੱਚ ਉਸਨੇ ਆਪਣੇ ਅਸਰ ਰਸੂਖ ਸਦਕਾ, ਹੋਰ 5000 ਰਿਫ਼ਿਊਜੀਆਂ ਨੂੰ ਵੀ ਸਿਰ ਲਕੋਣ ਲਈ ਜਗ੍ਹਾ ਦਿਵਾਈ। ਇਹ ਜਾਣਦਿਆਂ ਕਿ ਸਟਾਕਹੋਮ ਵਿੱਚ ਕੁਰਬਲ ਕਰਦੇ ਨਾਜ਼ੀ ਜਸੂਸ ਕਿਸੇ ਵੇਲੇ ਵੀ ਬੋਹਰ ਨੂੰ ਗ੍ਰਿਫਤਾਰ ਕਰਵਾ ਸਕਦੇ ਨੇ, ਬੋਹਰ ਉੱਥੋਂ ਇੰਗਲੈਂਡ ਨੂੰ ਖਿਸਕ ਗਿਆ। ਬੋਹਰ ਅਤੇ ਉਸਦੀ ਵਿਗਿਆਨਕ ਖੋਜ ਅਤੇ ਸੋਚ ਦਾ ਉਤਰਾਧਿਕਾਰੀ ਪ੍ਰਸਿੱਧ ਭੌਤਿਕ ਵਿਗਿਆਨੀ ਉਸਦਾ ਪੁੱਤਰ ਏ. ਬੋਹਰ ਨੇ ਪਹਿਲਾਂ ਇੰਗਲੈਂਡ ਵਿੱਚ ਅਤੇ ਫਿਰ ਲਾਸ ਅਲਮਾਸ (ਮੈਕਸਿਕੋ) ਵਿੱਚ ਐਟਮ ਬਣਾਉਣ ਦੇ ਪ੍ਰੋਜੈਕਟ 'ਤੇ ਕੰਮ ਕੀਤਾ।

ਐਟਮ ਬੰਬ ਦੇ ਪ੍ਰੋਜੈਕਟ ਤੇ ਕੰਮ ਕਰਦਿਆਂ,ਐਟਮ ਬੰਬ ਦੇ ਭਿਆਨਕ ਪਹਿਲੂ, ਬੰਦ ਦੀ ਕੁੱਖ 'ਚ ਦੱਬੀ ਤਬਾਹੀ, ਰੋਂਦੀ ਮਨੁੱਖਤਾ ਦੀ ਦੁਹਾਈ, ਉਸਨੂੰ ਭੈਭੀਤ ਕਰਦੀਆਂ ਰਹਿੰਦੀਆਂ। 1944 ਵਿੱਚ ਹੀ ਉਸਨੇ ਇੰਗਲੈਂਡ ਦੇ ਪ੍ਰਧਾਨ ਮੰਤਰੀ ਚਰਚਲ ਅਤੇ ਅਮਰੀਕਾ ਦੇ ਰਾਸ਼ਟਰਪਤੀ ਰੂਜ਼ਵੈਲਟ ਉੱਤੇ, ਇਸ ਤਰ੍ਹਾਂ ਦੀਆਂ ਅੰਤਰ ਰਾਸ਼ਟਰੀ ਸਮੱਸਿਆਵਾਂ ਨੂੰ ਸੁਲਝਾਉਣ ਉੱਤੇ ਜ਼ੋਰ ਦਿੰਦਿਆਂ, 'ਓਪਨ ਵਰਲਡ' ਦਾ ਸੁਪਨਾ ਸਿਰਜਿਆ ਜਿਸ ਵਿੱਚ ਵਿਚਾਰਾਂ ਦਾ, ਲੋਕਾਂ ਦਾ ਅਤੇ ਨਿੱਗਰ ਸੋਚ ਦਾ ਵਟਾਂਦਰਾ, ਸਾਰੇ ਦੇਸ਼ਾਂ ਦੀਆਂ ਨੀਤੀਆਂ ਦਾ ਹਿੱਸਾ ਬਣੇ। ਜਨੇਵਾ ਵਿੱਚ 'ਐਟਮੀ ਸ਼ਕਤੀ ਦਾ ਸ਼ਾਂਤੀ ਪੂਰਵਕ ਉਪਯੋਗ' ਦੇ ਵਿਸ਼ੇ 'ਤੇ 1955 ਵਿੱਚ ਹੋਈ ਕਾਨਫਰੰਸ, 'ਓਪਨ ਵਰਲਡ' ਦੇ ਟੀਚੇ 'ਤੇ ਪਹੁੰਚਣ ਦਾ ਇਕ ਸੁਯੋਗ ਯਤਨ ਸੀ। ਇਸੇ ਸਦਕਾ ਬੋਹਰ ਨੂੰ 1957 ਦਾ ਯੂ. ਐੱਸ. ਐਟਮ ਫਾਰ ਪੀਸ ਐਵਾਰਡ ਪ੍ਰਾਪਤ ਹੋਇਆ।

ਆਪਣੇ ਜੀਵਨ ਦੇ ਆਖਰੀ ਸਾਲਾਂ ਵਿੱਚ ਬੋਹਰ ਨੇ ਪੂਰਕਤਾ ਦੇ ਸਿਧਾਂਤ ਨੂੰ ਵਰਤਦਿਆਂ, ਜੀਵ ਵਿਗਿਆਨ ਦਾ ਆਸਰਾ ਲੈਂਦਿਆਂ, ਮਨੁੱਖ ਨੂੰ ਦਰਪੇਸ਼ ਮੁਸ਼ਕਲਾਂ ਦਾ ਅਧਿਐਨ ਕਰਨਾ ਸ਼ੁਰੂ ਕੀਤਾ। ਬੋਹਰ ਦਾ, ਵਿਗਿਆਨੀਆਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ 'ਤੇ ਡੂੰਘਾ ਅਸਰ ਹੈ ਅਤੇ ਉਨ੍ਹਾਂ ਦੀ ਸੋਚ ਨੂੰ ਤਿਖੇਰਾ ਕਰਨ ਦਾ ਸਿਹਰਾ ਵੀ, ਬੋਹਰ ਦੇ ਸਿਰ ਬੱਝਦਾ ਹੈ। ਉਸਨੇ ਆਪਣੇ ਤੋਂ ਛੋਟੇ ਵਿਗਿਆਨੀਆਂ ਤੋਂ ਹਮੇਸ਼ਾਂ ਹੀ ਬਹੁਤ ਕੁਝ ਸਿੱਖਿਆ। ਇੱਕ ਅੰਤਰ ਰਾਸ਼ਟਰੀ ਵਿਗਿਆਨੀ ਹੁੰਦਿਆਂ ਆਪਣੇ ਪੁੱਤਰਾਂ, ਪਤਨੀ, ਪੋਤਰਿਆਂ, ਮਿੱਤਰਾਂ ਅਤੇ ਸਭ ਤੋਂ ਵੱਧ ਆਪਣੇ ਛੋਟੇ ਭਰਾ ਹੈਰਾਲਡ ਬੋਹਰ ਨਾਲ ਨਿੱਘੇ-ਪੁਰ-ਖਲੂਸ ਰਿਸ਼ਤਿਆਂ ਦੀਆਂ ਤੰਦਾਂ, ਉਸ ਦੀ ਵਿਗਿਆਨਕ ਦੇਣ ਵਿੱਚ ਹੁਲਾਰੇ ਦਾ ਕੰਮ ਕਰਦੀਆਂ ਰਹੀਆਂ। ਪ੍ਰਸਿੱਧ ਰਾਜਨੀਤਕ, ਧਾਰਮਿਕ ਅਤੇ ਵਿਗਿਆਨਕ ਸ਼ਖਸ਼ੀਅਤਾਂ ਲਈ, ਬੋਹਰ ਦਾ ਘਰ, ਇੱਕ ਮੱਕਾ ਅਤੇ ਡੈਨਮਾਰਕ ਲਈ ਰਾਸ਼ਟਰੀ ਮਾਣ ਸੀ ਅਤੇ ਉਸਨੂੰ ਮਿਲਣ ਲਈ ਮਹਾਨ ਸ਼ਖਸ਼ੀਅਤਾਂ ਦੀਆਂ ਰੌਣਕਾਂ ਆਮ ਹੀ ਲੱਗੀਆਂ ਰਹਿੰਦੀਆਂ ਹਨ।

ਨੀਲਜ਼ ਦੀਆਂ ਵਿਗਿਆਨਕ ਦੇਣਾਂ ਵਿੱਚ ਦਾ ਥਿਊਰੀ ਆਫ ਸਪੈਕਟਰ ਐਂਡ ਐਟੋਮਿਕ ਕੰਸੀਚਿਊਸ਼ਨ (1922), ਐਟੋਮਿਕ ਥਿਊਰੀ ਐਂਡ ਡਿਸਕਰਿਪਸ਼ਨ ਆਫ ਨੇਚਰ (1934), ਐਟੋਮਿਕ ਫਿਜ਼ਿਕਸ ਐਂਡ ਹਿਊਮਨ ਨਾਲੇਜ (1958 ) ਅਤੇ ਐਸੇਜ਼ ਆਨ ਐਟੋਮਿਕ ਫ਼ਿਜ਼ਿਕ ਸ ਐਂਡ ਹਿਊਮਨ ਨਾਲੇਜ (1958-62) (ਜਿਨ੍ਹਾਂ ਵਿੱਚ ਬੋਹਰ ਆਈਨਸਟਾਈਨ ਅਤੇ ਰੁੱਦਰਫੋਰਡ ਨਾਲ ਅਸਚਰਜ ਅਤੇ ਅਪਣੱਤ ਭਰੇ ਰਿਸ਼ਤਿਆਂ ਦਾ ਵਰਨਣ ਹੈ) ਮਸ਼ਹੂਰ ਹਨ। ਆਖਰ 18 ਨਵੰਬਰ 1962 ਨੂੰ 77 ਸਾਲ ਦਾ ਅੰਤਰ ਰਾਸ਼ਟਰੀ ਵਿਗਿਆਨੀ, ਆਪਣੇ ਸਾਥੀਆਂ ਦੇ ਮਨਾਂ ਵਿੱਚ ਸੋਚ ਦੇ ਦੀਵੇ ਜਗਾਉਣ ਵਾਲਾ ਅਤੇ ਮਨੁੱਖੀ ਕਦਰਾਂ ਕੀਮਤਾਂ ਦਾ ਅਲੰਬਰਦਾਰ, ਸਦਾ ਲਈ ਅੱਖਾਂ ਮੀਟ ਗਿਆ। ਕਾਸ਼! ਧਰਤ ਦੇ ਸਮੂਹ ਵਿਗਿਆਨੀ ਅਤੇ ਰਾਜਨੀਤਕ ਨੇਤਾ, ਉਸਦੇ 'ਓਪਨ ਵਰਲਡ' ਦੇ ਸੁਪਨੇ ਨੂੰ ਸਾਕਾਰ ਕਰਕੇ, ਉਸਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦਿਆਂ, ਉਸਦੀ ਸੱਚੀ ਸੁੱਚੀ ਸੋਚ ਦੇ ਪਹਿਰੇਦਾਰ ਬਣਨ। ❖



# ਜਗਿਆਸਾ

**ਜਦੋਂ ਕਿਸੇ ਵਿਅਕਤੀ ਨੂੰ ਬੁਖਾਰ ਹੁੰਦਾ ਹੈ ਤਾਂ ਉਸਦੇ ਸਰੀਰ ਦਾ ਤਾਪਮਾਨ ਕਿਉਂ ਵੱਧ ਜਾਂਦਾ ਹੈ? ਸਾਡੇ ਸਰੀਰ ਵਿੱਚ ਅਜਿਹੀ ਕੀ ਪ੍ਰਕਿਰਿਆ ਹੁੰਦੀ ਹੈ? ਜਿਸ ਨਾਲ ਸਰੀਰ ਦਾ ਤਾਪਮਾਨ ਵੱਧ ਜਾਂਦਾ ਹੈ?**

**ਬਖਸ਼ੀਸ਼ ਰੱਥੜੀਆਂ (ਮੁਕਤਸਰ)**

* ਬੁਖਾਰ ਸਰੀਰਕ ਤਾਪਮਾਨ ਦੇ ਆਮ ($37^0$ ਸੈਂਟੀਗਰੇਡ) ਤੋਂ ਵੱਧ ਜਾਣ ਨੂੰ ਕਹਿੰਦੇ ਹਨ। ਸਰੀਰ ਦਾ ਸਧਾਰਨ ਤਾਪਮਾਨ $37^0$ ਸੈਂਟੀਗਰੇਡ ($98.6^0$ ਫਾਰਨਹੀਟ) ਹੈ। ਇਸ ਨੂੰ ਨਿਯਮਤ ਕਰਨ ਲਈ ਸਰੀਰ ਵਿੱਚ ਇੱਕ ਕੰਟਰੋਲ ਸੈਂਟਰ ਹੈ ਜੋ ਸਰੀਰ ਦਾ ਤਾਪਮਾਨ $37^0$ ਦੇ ਨੇੜੇ ਤੇੜੇ ਸਥਿਰ ਰੱਖਦਾ ਹੈ।

ਮਨੁੱਖੀ ਸਰੀਰ 'ਤੇ ਜਦੋਂ ਨੁਕਸਾਨ ਕਰਨ ਵਾਲੇ ਕੀਟਾਣੂਆਂ ਦਾ ਹਮਲਾ ਹੁੰਦਾ ਹੈ ਤਾਂ ਇਹ ਕੀਟਾਣੂ ਸਰੀਰ ਦੇ ਸੈੱਲਾਂ ਤੇ ਹਮਲਾ ਕਰਦੇ ਹਨ ਅਤੇ ਸਰੀਰ ਦੀ ਰੱਖਿਆ ਕਰਨ ਵਾਲੇ ਖ਼ੂਨ ਵਿਚਲੇ ਚਿੱਟੇ ਸੈੱਲ ਇਨ੍ਹਾਂ ਕੀਟਾਣੂਆਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਦੇ ਹਨ। ਦੋਹਾਂ ਹੀ ਹਾਲਤਾਂ ਵਿੱਚ ਕੁਝ ਅਜਿਹੇ ਰਸਾਇਣ ਪੈਦਾ ਹੁੰਦੇ ਹਨ ਜਿਨ੍ਹਾਂ ਦਾ ਅਸਰ ਤਾਪਮਾਨ ਕੰਟਰੋਲ ਸੈਂਟਰ 'ਤੇ ਹੁੰਦਾ ਹੈ। ਤਾਪਮਾਨ ਕੰਟਰੋਲ ਸੈਂਟਰ ਇਸ ਹਾਲਤ ਵਿੱਚ ਵੱਧ ਦਰਜੇ 'ਤੇ ਸੈੱਟ ਹੋ ਜਾਂਦਾ ਹੈ, ਕਿਉਂਕਿ ਸਰੀਰ 'ਤੇ ਹਮਲਾ ਕਰਨ ਜਿਆਦਾਤਰ ਕੀਟਾਣੂ $37^0$ ਸੈਂਟੀਗਰੇਡ ਦੇ ਨੇੜੇ ਤੇੜੇ ਹੀ ਵੱਧ ਫੁੱਲ ਅਤੇ ਕੰਮ ਕਰ ਸਕਦੇ ਹਨ। ਸੋ ਤਾਪਮਾਨ ਦੇ ਵਧ ਜਾਣ 'ਤੇ ਹਮਲਾਵਰ ਕੀਟਾਣੂਆਂ ਦਾ ਵਾਧਾ ਰੁਕ ਜਾਂਦਾ ਹੈ ਅਤੇ ਇਹ ਸਰੀਰ ਨੂੰ ਨੁਕਸਾਨ ਪਹੁੰਚਾਉਣ ਦੇ ਓਨਾ ਕਾਬਲ ਨਹੀਂ ਰਹਿੰਦੇ। ਇਸ ਦੇ ਨਾਲ ਨਾਲ ਉੱਚੇ ਤਾਪਮਾਨ ਤੇ ਖ਼ੂਨ ਵਿਚਲੇ ਚਿੱਟੇ ਸੈੱਲ ਵੱਧ ਗਿਣਤੀ ਵਿੱਚ ਬਣਨੇ ਸ਼ੁਰੂ ਹੋ ਜਾਂਦੇ ਹਨ। ਇਸ ਨਾਲ ਸਰੀਰ ਦੀ ਕੀਟਾਣੂਆਂ ਵਿਰੁੱਧ ਲੜਨ ਦੀ ਸਮਰੱਥਾ ਵਿੱਚ ਵਾਧਾ ਹੁੰਦਾ ਹੈ। ਸੋ ਬੁਖ਼ਾਰ ਸਰੀਰ ਨੂੰ ਨੁਕਸਾਨ ਪਹੁੰਚਾਉਣ ਵਾਸਤੇ ਨਹੀਂ ਬਲਕਿ ਸਰੀਰ ਨੂੰ ਹਮਲਾਵਰ ਕੀਟਾਣੂਆਂ ਤੋਂ ਬਚਾਉਣ ਲਈ ਸਹਾਈ ਹੁੰਦਾ ਹੈ।

ਨਵਿਰਤੀ: ਸੁਤੰਤਰ ਕੌਰ, ਕੋਟਕਪੂਰਾ

**ਜੇਕਰ ਅਸੀਂ ਚੁੰਬਕ ਨੂੰ ਉੱਤਰੀ ਦੱਖਣੀ ਦੋ ਹਿੱਸਿਆ ਵਿੱਚ ਤੋੜਦੇ ਹਾਂ ਤਾਂ ਉਹ ਦੋ ਚੁੰਬਕ ਆਪਣੇ ਆਪ ਵਿੱਚ ਪੂਰਨ ਹੁੰਦੇ ਹਨ ਤੇ ਦੋਨਾਂ ਦੇ ਉੱਤਰੀ ਦੱਖਣੀ ਪੋਲ ਹੁੰਦੇ ਹਨ, ਪਰ ਜੇਕਰ ਅਸੀਂ ਚੁੰਬਕ ਨੂੰ ਕਰਣ ਰੇਖਾ ( ╲ ) ਤੇ ਕੱਟ ਦੇਈਏ ਤਾਂ ਕੀ ਇੱਕ ਤਾਕਤਵਰ ਅਤੇ ਦੂਜਾ ਕਮਜ਼ੋਰ ਹੋ ਜਾਵੇਗਾ ? ਜੇਕਰ ਹਾਂ ਤਾਂ ਕਿਵੇਂ ਜੇ ਨਹੀਂ ਤਾਂ ਕਿੰਜ ਅਤੇ ਕਿਉਂ ?**

**ਮਨੋਜ ਕੁਮਾਰ, ਘੁੜਕਾ (ਜਲੰਧਰ)**

* ਚੁੰਬਕ ਨੂੰ ਟੇਢਾ ਕੱਟਣ ਤੇ ਵੀ ਦੋਹਾਂ ਧਰੁਵਾਂ ਦੀ ਤਾਕਤ ਬਰਾਬਰ ਰਹਿੰਦੀ ਹੈ। ਚੁੰਬਕ ਦੀ ਸ਼ਕਤੀ ਉਸ ਵਿੱਚ ਮੌਜੂਦ ਚੁੰਬਕੀ ਪਦਾਰਥ ਦੇ ਪ੍ਰਮਾਣੂਆਂ ਦੀ ਗਿਣਤੀ ਅਤੇ ਦਿਸ਼ਾ (orientation) 'ਤੇ ਨਿਰਭਰ ਕਰਦੀ ਹੈ।

ਚੁੰਬਕ ਨੂੰ ਕਰਣ ਰੇਖਾ 'ਤੇ ਕੱਟਣ ਨਾਲ ਕੀ ਹੋਵੇਗਾ ਇਹ ਜਾਨਣ ਲਈ ਸਾਨੂੰ ਚੁੰਬਕ ਕੀ ਹੈ, ਇਹ ਜਾਨਣ ਦੀ ਲੋੜ ਹੈ। ਜੋ ਪਦਾਰਥ ਚੁੰਬਕ ਬਣਾਉਂਦੇ ਹਨ, ਉਨ੍ਹਾਂ ਦੇ ਪ੍ਰਮਾਣੂਆਂ ਦੀ ਇੱਕ ਖਾਸ ਦਿਸ਼ਾ ਹੁੰਦੀ ਹੈ। ਇਸ ਨੂੰ ਸਮਝਣ ਲਈ ਅਸੀਂ ਇਨ੍ਹਾਂ ਪ੍ਰਮਾਣੂਆਂ ਦੀ ਤੁਲਨਾ ਹਜਾਰ ਆਦਮੀਆਂ ਦੀ ਇੱਕ ਫੌਜ ਨਾਲ ਕਰ ਸਕਦੇ ਹਾਂ ਜੋ ਕਿ 50-50 ਦੀਆਂ 20 ਲਾਈਨਾਂ ਵਿੱਚ ਇੱਕ ਪਾਸੇ ਮੂੰਹ ਕਰਕੇ ਖੜ੍ਹੀ ਹੈ। ਚੁੰਬਕ ਨੂੰ ਕੱਟਣਾ ਫੌਜ ਨੂੰ ਵੰਡਣ ਦੇ ਬਰਾਬਰ ਹੈ। ਜੇਕਰ ਫੌਜ ਨੂੰ ਅੱਧੀ ਕਰ ਦੇਈਏ ਤਾਂ ਇਸ ਦੀ ਸ਼ਕਤੀ ਵੀ ਅੱਧੀ ਰਹਿ ਜਾਵੇਗੀ। ਭਾਵੇਂ ਇਸ ਫੌਜ ਨੂੰ 50-50 ਦੀਆਂ ਦਸ ਲਾਈਨਾਂ ਵਿੱਚ ਖੜ੍ਹਾ ਕੀਤਾ ਜਾਵੇ ਜਾਂ 25-25 ਦੀਆਂ 20 ਲਾਈਨਾਂ ਵਿੱਚ ਜਾਂ ਫਿਰ 1 ਤੋਂ 50 ਤੱਕ ਉਸਦੀ ਗਿਣਤੀ 500 ਕਰ ਦੇਈਏ ਤਾਂ ਉਸਦੀ ਸਮਰੱਥਾ ਅੱਧੀ ਹੀ ਰਹੇਗੀ। ਇਸੇ ਤਰ੍ਹਾਂ ਚੁੰਬਕ ਨੂੰ ਟੇਢਾ ਕੱਟਣ 'ਤੇ ਉਸ ਦੇ ਉੱਤਰੀ ਦੱਖਣੀ ਧਰੁਵਾਂ ਦੀ ਸਮਰੱਥਾ ਇੱਕ ਸਮਾਨ ਹੀ ਰਹੇਗੀ। ਅਜਿਹਾ ਚੁੰਬਕ ਨੂੰ ਟੇਢਾ ਕੱਟਣ 'ਤੇ ਹੀ ਲਾਗੂ ਨਹੀਂ ਹੁੰਦਾ ਬਲਕਿ ਚੁੰਬਕ ਨੂੰ ਜਿਸ ਤਰ੍ਹਾਂ ਮਰਜੀ ਕੱਟ ਲਵੋ ਇਹ ਅਮਲ ਲਾਗੂ ਰਹੇਗਾ। ਫੌਜੀਆਂ ਦਾ ਮੂੰਹ ਇੱਕ ਧਰੁਵ ਅਤੇ ਪਿੱਠ ਦੂਸਰੀ ਧਰੁਵ ਹੈ। ਉਨ੍ਹਾਂ ਨੂੰ ਜਿੰਨ੍ਹਾਂ ਮਰਜੀ ਵੰਡ ਲਵੋ ਪਰ ਮੂੰਹ ਅਤੇ ਪਿੱਠਾਂ ਦੀ ਗਿਣਤੀ ਬਰਾਬਰ ਰਹੇਗੀ। ਕਹਿਣ ਦਾ ਭਾਵ ਚੁੰਬਕ ਨੂੰ ਮਰਜੀ ਦੇ ਆਕਾਰ ਵਿੱਚ ਕੱਟਣ 'ਤੇ ਉੱਤਰੀ ਦੱਖਣੀ ਧਰੁਵਾਂ ਦੀ ਤਾਕਤ ਬਰਾਬਰ ਰਹਿੰਦੀ ਹੈ, ਜਿੰਨਾ ਚਿਰ ਉਨ੍ਹਾਂ ਵਿੱਚ ਚੁੰਬਕਤਾ ਬਰਕਰਾਰ ਹੈ।

**ਕੁੱਤੇ ਹਮੇਸ਼ਾ ਆਪਣੀ ਜੀਭ ਬਾਹਰ ਕੱਢ ਕੇ ਕਿਉਂ ਰੱਖਦੇ ਤੇ ਹੌਂਕਦੇ ਹਨ?**

**ਜਸਵੀਰ ਰਾਣਾ, ਫਰੀਦਕੋਟ**

* ਧਿਆਨ ਨਾਲ ਦੇਖਿਓ, ਕੁੱਤੇ ਹਮੇਸ਼ਾ ਆਪਣੀਆਂ ਜੀਭਾਂ ਬਾਹਰ ਨਹੀਂ ਕੱਢ ਕੇ ਰੱਖਦੇ। ਉਹ ਗਰਮੀਆਂ ਵਿੱਚ ਤੇ ਜਾਂ ਤੇਜ਼ ਭੱਜਣ ਉਪਰੰਤ ਹੀ ਜੀਭਾਂ ਬਾਹਰ ਕੱਢਦੇ ਹਨ। ਮਨੁੱਖ ਦੀ ਚਮੜੀ ਵਿੱਚ ਪਸੀਨਾ ਕੱਢਣ ਵਾਲੇ ਗਦੂਦ (Glands) ਹੁੰਦੇ ਹਨ। ਜਦੋਂ ਪਸੀਨਾ ਵਾਸ਼ਪੀਕਰਣ ਰਾਹੀਂ ਉੱਡਦਾ ਹੈ ਤਾਂ ਇਹ ਆਪਣੇ ਨਾਲ ਸਾਡੇ ਸਰੀਰ ਦੀ ਗਰਮੀ ਦਾ ਵੱਡਾ ਹਿੱਸਾ ਨਾਲ ਲੈ ਜਾਂਦਾ ਹੈ। ਪ੍ਰੰਤੂ ਕੁੱਤਿਆਂ ਵਿੱਚ ਅਜਿਹੇ ਪਸੀਨੇ ਵਾਲੇ ਗਦੂਦ ਨਹੀਂ ਹੁੰਦੇ, ਜਦ ਉਨ੍ਹਾਂ ਨੂੰ ਗਰਮੀ ਲੱਗਦੀ ਹੋਵੇ ਤਾਂ ਉਹ ਆਪਣੀਆਂ ਜੀਭਾਂ ਬਾਹਰ ਕੱਢ ਕੇ ਸਰੀਰ ਦੇ ਤਾਪਮਾਨ ਨੂੰ ਹੇਠਾਂ ਲੈ ਕੇ ਆਉਂਦੇ ਹਨ ਕਿਉਂਕਿ ਉਨ੍ਹਾਂ ਦੀਆਂ ਜੀਭਾਂ ਰਾਹੀਂ ਸਲ੍ਹਾਬ ਦਾ ਵਾਸ਼ਪੀਕਰਣ ਹੁੰਦਾ ਹੈ। ਭਾਵ ਉਹ ਆਪਣੀਆਂ ਜੀਭਾਂ ਤੋਂ ਪਸੀਨੇ ਵਾਲੇ ਗਦੂਦਾਂ ਦਾ ਕੰਮ ਲੈਂਦੇ ਹਨ।

**ਜਿਆਦਾਤਰ ਵਿਦੇਸ਼ੀ ਗੋਰੇ ਕਿਉਂ ਹੁੰਦੇ ਹਨ ?**

**ਰਮਨਦੀਪ ਕੌਰ, ਚੱਕ ਜਾਨੀ ਸਰ**

* ਮਨੁੱਖ ਦੀ ਚਮੜੀ ਦਾ ਰੰਗ, ਚਮੜੀ ਵਿੱਚ ਰੰਗਾਂ ਵਾਲੇ ਪਦਾਰਥ Pigments ਕਰਕੇ ਬਣਦਾ ਹੈ, ਜਿਸ ਨੂੰ Chromotophores ਆਖਦੇ ਹਨ। ਲਾਲ ਰੰਗ ਵੇਲੇ Chromotophores ਨੂੰ

ਬਾਕੀ ਸਫਾ 31 'ਤੇ

# ਖ਼ੋਜ ਖ਼ਬਰ

**ਜੀਨਜ਼ ਰਾਹੀਂ ਅਸੀਂ ਆਪਣੇ ਪੁਰਖਿਆਂ ਦੇ ਤਜ਼ਰਬੇ ਵੀ ਹਾਸਲ ਕਰਦੇ ਹਾਂ:**

ਅਸੀਂ ਆਪਣੇ ਵੱਡ ਵਡੇਰਿਆਂ ਤੋਂ ਉਨ੍ਹਾਂ ਦੇ ਜੀਨ ਹੀ ਨਹੀਂ ਲੈਂਦੇ, ਪਰ ਉਨ੍ਹਾਂ ਜੀਨਾ ਰਾਹੀਂ ਉਨ੍ਹਾਂ ਤੋਂ ਉਨ੍ਹਾਂ ਦੇ ਤਜਰਬੇ-ਇੱਥੋਂ ਤੱਕ ਕਿ ਹਵਾ ਜਿਸ ਵਿੱਚ ਉਨ੍ਹਾਂ ਨੇ ਸਾਹ ਲਿਆ, ਜੋ ਕੁਝ ਉਨ੍ਹਾਂ ਖਾਧਾ ਪੀਤਾ ਤੇ ਦੇਖਿਆ- ਉਸਦਾ ਅਸਰ ਵੀ ਹਾਸਲ ਕਰਦੇ ਹਾਂ। ਦਹਾਕਿਆਂ ਬਾਅਦ ਵੀ ਅਸੀਂ ਆਪ ਉਹ ਕੁਝਕਦੇ ਵੀ ਦੇਖਿਆ ਜਾਂ ਹੰਢਾਇਆ ਨਾ ਹੋਵੇ ਸਭ ਕੁਝ ਸਾਨੂੰ ਪ੍ਰਭਾਵਿਤ ਕਰ ਰਿਹਾ ਹੁੰਦਾ ਹੈ। ਅਸੀਂ ਕੀ ਦੇਖਦੇ ਅਤੇ ਕਰਦੇ ਹਾਂ, ਇਵੇਂ ਹੀ ਸਾਡੀ ਔਲਾਦ ਨੂੰ ਪ੍ਰਭਾਵਿਤ ਕਰੇਗਾ।

ਪੁਰਾਣਾ ਅਤੇ ਆਮ ਤੌਰ 'ਤੇ ਪ੍ਰਵਾਣਿਤ ਵਿਚਾਰ ਇਹ ਹੈ ਕਿ ਡੀ.ਐਨ. ਏ. ਰਾਹੀਂ ਅਸੀਂ ਆਪਣੇ ਵੱਡ ਵਡੇਰਿਆਂ ਦੇ ਜੀਨ ਲੈਂਦੇ ਹਾਂ ਪਰ ਇਸ ਵਿੱਚ ਉਨ੍ਹਾਂ ਨੇ ਜੋ ਆਪਣੀ ਜਿੰਦਗੀ ਵਿੱਚ ਜੀਵਿਆ ਹੁੰਦਾ ਹੈ, ਉਸਦਾ ਅਸਰ ਮੌਜੂਦ ਨਹੀਂ ਹੁੰਦਾ। ਇਸੇ ਵਿਚਾਰ 'ਤੇ ਅੱਜ ਦੀ ਸਾਰੇ ਜੀਵ ਵਿਗਿਆਨ ਦੀ ਪੜ੍ਹਾਈ ਟਿਕੀ ਹੋਈ ਹੈ। ਹੁਣ ਇੱਕ ਸਾਇੰਸ ਦੀ ਨਵੀਂ ਸ਼ਾਖਾ ਐਪੀਜਨੇਟਿਕਸ ਨੇ ਜੀਨਾ ਬਾਰੇ ਬਿਲਕੁਲ ਨਵਾਂ ਤੱਥ ਜਾਹਿਰ ਕੀਤਾ ਹੈ ਕਿ ਜੀਨਾਂ ਦੀ ਵੀ ਯਾਦਾਸ਼ਤ ਹੁੰਦੀ ਹੈ ਅਤੇ ਮਨੁੱਖ ਜੋ ਕੁਝ ਅਨੁਭਵ ਕਰਦਾ ਹੈ ਆਪਣੀ ਔਲਾਦ ਨੂੰ ਜੀਨਾਂ ਰਾਹੀਂ ਦਿੰਦਾ ਹੈ। ਇਸ ਬਾਰੇ ਐਪੀਜਨੇਟਿਕਸ ਨੇ ਇਹ ਸੁਝਾਅ ਦਿੱਤਾ ਹੈ ਕਿ ਸੈੱਲਾਂ ਵਿੱਚ ਜੀਨਾਂ ਦਾ ਕੰਟਰੋਲ ਸਿਸਟਮ ਹੁੰਦਾ ਹੈ ਜੋ ਮਨੁੱਖ ਦੇ ਅਨੁਭਵਾਂ ਅਨੁਸਾਰ ਜੀਨਾਂ ਨੂੰ 'ਆਨ ਜਾਂ ਆਫ' ਕਰਦਾ ਹੈ। ਉਪਰੋਕਤ ਤੱਥਾਂ ਦੀ ਪ੍ਰੋੜਤਾ ਸਵੀਡਨ ਦੇ ਪ੍ਰੋਫੈਸਰ ਲਾਰਸ ਉਲੋਵ ਬਿਗਰਨ ਅਤੇ ਲੰਡਨ ਦੇ ਪ੍ਰੋਫੈਸਰ ਮਾਰਕਸ ਪੈਂਬਰੇ ਦੇ ਅਧਿਆਨਾਂ ਤੋਂ ਹੋਈ ਹੈ।

**ਲਾਲ ਮਿਰਚਾਂ ਪ੍ਰੋਸਟੇਟ (ਗਦੂਦਾਂ) ਦੇ ਕੈਂਸਰ ਦੇ ਸੈੱਲ ਮਾਰਦੀਆਂ ਹਨ:**

ਮੁੱਢਲੇ ਅਧਿਐਨ ਤੋਂ ਪਤਾ ਲੱਗਾ ਹੈ ਕਿ ਲਾਲ ਮਿਰਚ ਚੂਹੇ ਵਿੱਚ ਰੱਖੇ ਗਏ ਮਨੁੱਖੀ ਪ੍ਰੋਸਟੇਟ ਕੈਂਸਰ ਦੇ ਸੈੱਲਾਂ ਨੂੰ ਆਤਮ ਹੱਤਿਆ ਵਰਗਾ ਕੰਮ ਕਰਨ ਦਾ ਸਾਧਨ ਬਣਦੀਆਂ ਹਨ। ਇਹ ਸੋਚਿਆ ਜਾ ਰਿਹਾ ਹੈ ਕਿ ਉਹ ਸਮਾਂ ਦੂਰ ਨਹੀਂ ਜਦੋਂ ਮਿਰਚਾਂ ਦੇ ਕੈਪਸੂਲ ਪ੍ਰੋਸਟੇਟ ਕੈਂਸਰ ਤੋਂ ਬਚਣ ਲਈ ਵਰਤੇ ਜਾਣੇ ਸ਼ੁਰੂ ਹੋ ਜਾਣਗੇ।

ਖੋਜ ਅਨੁਸਾਰ ਇਹ ਪਤਾ ਲੱਗਾ ਹੈ ਕਿ ਜਿਨਾਂ ਚੂਹਿਆਂ ਨੂੰ ਮਿਰਚਾਂ ਦਿੱਤੀਆਂ ਗਈਆਂ ਸਨ, ਉਨ੍ਹਾਂ ਵਿੱਚ 80 ਫੀਸਦੀ ਪ੍ਰੋਸਟੇਟ ਕੈਂਸਰ ਸੈੱਲ ਮਾਰੇ ਗਏ ਤੇ ਦੂਸਰੇ ਚੂਹੇ ਜਿਨ੍ਹਾਂ ਨੂੰ ਮਿਰਚਾਂ ਨਹੀਂ ਸਨ ਦਿੱਤੀਆਂ ਗਈਆਂ, ਉਨ੍ਹਾਂ ਨਾਲੋਂ ਜਿਨ੍ਹਾਂ ਨੂੰ ਮਿਰਚਾਂ ਦਿੱਤੀਆਂ ਗਈਆਂ ਸਨ, ਵਿੱਚ ਸਿਰਫ ਪੰਜਵਾਂ ਹਿੱਸਾ ਹੀ ਕੈਂਸਰ ਬਾਕੀ ਰਹਿ ਗਿਆ ਸੀ। ਇਹ ਤਜਰਬਾ ਚੂਹਿਆਂ ਦੇ ਨਾਲ ਨਾਲ ਤਸ਼ਤਰੀਆਂ ਵਿੱਚ ਰੱਖੇ ਮਨੁੱਖੀ ਪ੍ਰੋਸਟੇਟ ਕੈਂਸਰ ਸੈੱਲਾਂ 'ਤੇ ਵੀ ਏਨਾ ਹੀ ਕਾਮਯਾਬ ਰਿਹਾ। ਅਜੇ ਇਹ ਦੇਖਣਾ ਬਾਕੀ ਹੈ ਕਿ ਮਿਰਚਾਂ ਕੈਂਸਰ ਸੈੱਲਾਂ 'ਤੇ ਕਿਵੇਂ ਅਸਰ ਕਰਦੀਆਂ ਹਨ ਅਤੇ ਕੀ ਇਹ ਮਨੁੱਖ ਵਿੱਚ ਵੀ ਇਵੇਂ ਹੀ ਕੰਮ ਕਰੇਗੀ। ਖੋਜਕਰਤਾਵਾਂ ਦਾ ਕਹਿਣਾ ਹੈ ਕਿ ਅਜੇ ਉਹ ਸਮਾਂ ਨਹੀਂ ਆਇਆ ਕਿ ਉਹ ਇਹ ਕਹਿ ਸਕਣ ਕਿ ਲੋਕ 'ਚਿੱਲੀ ਸੌਸ' ਖਾਣਾ ਸ਼ੁਰੂ ਕਰ ਦੇਣ। ਪਰ ਉਨ੍ਹਾਂ ਨੇ ਕਿਹਾ ਕਿ ਚੂਹੇ ਨੂੰ ਉਨ੍ਹਾਂ ਨੇ ਜਿੰਨੀਆਂ ਮਿਰਚਾਂ ਦਿੱਤੀਆਂ ਸਨ, ਉਹ ਆਦਮੀ ਦੇ ਇੱਕ ਹਫਤੇ ਵਿੱਚ ਤੀਹ ਮਿਰਚਾਂ ਖਾਣ ਦੇ ਬਰਾਬਰ ਸਨ।

ਪੇਸ਼ਕਸ਼: ਸੁਰਜੀਤ ਦਲ ਸਿੰਘ ਵਾਲਾ

**ਤਿੰਨ ਨਵੇਂ ਲਾਲ ਤਾਰਿਆਂ ਦੀ ਖੋਜ**

ਤਾਰਾ ਵਿਗਿਆਨੀਆਂ ਨੇ ਹਾਲ ਹੀ ਵਿੱਚ ਅਕਾਸ਼ਗੰਗਾਂ ਵਿੱਚੋਂ ਤਿੰਨ ਵੱਡੇ ਤਾਰਿਆਂ ਦੀ ਖੋਜ ਕੀਤੀ ਹੈ। ਸੈਨਗਿਆਗੋ ਵਿੱਚ ਹਾਲ ਹੀ ਵਿੱਚ ਹੋਈ ਕੌਮਾਂਤਰੀ ਕਾਨਫੰਰਸ ਵਿੱਚ ਲੌਵਲ ਟੈਲੀਸਕੋਪ ਨਾਲ ਸਬੰਧਤ ਫਿਲਿਪ ਨਾਮੀ ਵਿਗਿਆਨੀ ਨੇ ਦੱਸਿਆ ਕਿ ਇਹ ਤਿੰਨੇ ਤਾਰੇ 74 ਤਾਰਿਆਂ ਦੇ ਵਿੱਚੋਂ ਹਨ, ਜਿਨ੍ਹਾਂ ਦਾ ਕੌਮਾਂਤਰੀ ਤਾਰਾ ਵਿਗਿਆਨੀਆਂ ਦਾ ਇੱਕ ਗਰੁੱਪ ਅਧਿਐਨ ਕਰ ਰਿਹਾ ਹੈ। ਇਹ ਲਾਲ ਤਾਰੇ ਹੁਣ ਤੱਕ ਤਾਰਾ ਵਿਗਿਆਨੀਆਂ ਦੁਆਰਾ ਲੱਭੇ ਸਾਰੇ ਤਾਰਿਆਂ 'ਚੋਂ ਵੱਡੇ ਹਨ ਜੋ ਸਾਡੇ ਸੂਰਜ ਨਾਲੋਂ ਵੀ 1500 ਗੁਣਾ ਵੱਡੇ ਹਨ। ਇਨ੍ਹਾਂ ਤਾਰਿਆਂ ਦੇ ਨਾਂ ਕੇ. ਡਬਲਯੂ. ਸੈਗੀਟਰਾਈ ਜੋ 9800 ਪ੍ਰਕਾਸ਼ ਵਰ੍ਹੇ ਦੂਰ ਹੈ ਅਤੇ ਵੀ 354 ਸਫੇਈ 9000 ਪ੍ਰਕਾਸ਼ ਵਰ੍ਹੇ ਦੂਰ ਹੈ। ਕੇ. ਵਾਈ. ਸੈਗਨਾਈ 5200 ਪ੍ਰਕਾਸ਼ ਵਰ੍ਹੇ ਦੂਰ ਹੈ।

**ਸੂਰਜ ਵੀ ਮਰ ਜਾਵੇਗਾ**

ਵਿਗਿਆਨੀਆਂ ਅਨੁਸਾਰ ਜਿਵੇਂ ਜਿਵੇਂ ਤਾਰੇ ਦੀ ਜਿੰਦਗੀ ਪੂਰੀ ਹੋਣ ਲੱਗਦੀ ਹੈ, ਉਹ ਠੰਢੇ ਹੋਣ ਲੱਗਦੇ ਹਨ, ਉਨ੍ਹਾਂ ਦੇ ਆਕਾਰ ਵਿੱਚ ਫੈਲਾਅ ਆਉਣ ਲੱਗਦਾ ਹੈ। ਜਿਨ੍ਹਾਂ ਤਾਰਿਆਂ ਦਾ ਆਕਾਰ ਵੱਡਾ ਹੁੰਦਾ ਹੈ ਭਾਵ ਸੂਰਜ ਦੇ ਮੁਕਾਬਲੇ ਘੱਟੋ ਘੱਟ 10 ਗੁਣਾ ਜਿਆਦਾ ਹੁੰਦਾ ਹੈ। ਉਹ ਫੁੱਲਣ ਲੱਗਦੇ ਹਨ। ਅਜਿਹੇ ਤਾਰੇ ਨੂੰ ਸੁਪਰ ਜਾਇੰਟ ਕਿਹਾ ਗਿਆ ਹੈ। ਅੰਤ ਵਿੱਚ ਇਹ ਤਾਰਾ ਇੱਕ ਬਲੈਕ ਡਵਾਰਫ ਵਿੱਚ ਤਬਦੀਲ ਹੋ ਕੇ ਖਤਮ ਹੋ ਜਾਵੇਗਾ। ਸਾਨੂੰ ਡਰਨ ਦੀ ਲੋੜ ਨਹੀਂ ਹੈ ਕਿਉਂਕਿ ਇਹ ਹੋਣੀ 5 ਅਰਬ ਸਾਲ ਬਾਅਦ ਵਾਪਰਨ ਦਾ ਖ਼ਦਸ਼ਾ ਹੈ।

ਐਮ. ਜੈਡ 3 ਦੇ ਦਰਮਿਆਨ ਜਿਹੜਾ ਭਾਗ ਹੈ, ਉਸਦੀ ਚਮਕ ਸੂਰਜ ਦੇ ਮੁਕਾਬਲੇ ਲਗਪਗ 15000 ਜਿਆਦਾ ਹੈ। ਅੱਜ ਇਹ ਤਾਰਾ ਸਫੈਦ ਡਵਾਰਫ ਬਨਣ ਦੀ ਰਾਹ ਉੱਤੇ ਹੈ। ਵਿਗਿਆਨਕ ਇਹ ਗੱਲ ਸਮਝਣ ਵਿੱਚ ਲੱਗੇ ਹੋਏ ਹਨ ਕਿ ਕੋਈ ਗੋਲਾਕਾਰ ਤਾਰਾ ਕੀੜੀ ਦੇ ਆਕਾਰ ਦੀ ਗੈਸੀ ਗੋਲੀ ਕਿਵੇ ਬਣ ਸਕਦਾ ਹੈ। ਯੂਰਪੀ ਸਪੇਸ ਏਜੰਸੀ ਦੇ ਬੁਲਾਰੇ ਅਨੁਸਾਰ, ਮੁਮਕਿਨ ਹੈ ਕਿ ਕੋਈ ਹੋਰ ਤਾਰਾ ਇਸ ਤਾਰੇ ਦੇ ਚੱਕਰ ਕੱਟ ਰਿਹਾ ਹੈ ਤੇ ਉਸੇ ਦੀ ਗਰੂਤਾ ਖਿੱਚ ਕਾਰਨ ਇਹ ਗੈਸੀ ਗੋਲਾ ਬਣਿਆ ਹੈ। ਦੂਜੀ ਸੰਭਾਵਨਾ ਹੈ ਕਿ ਅਜਿਹਾ ਉਲਝੇ ਹੋਏ ਚੁੰਬਕੀ ਖੇਤਰਾਂ ਕਾਰਨ ਹੋਇਆ ਹੈ, ਕਿਉਂਕਿ ਮਰਦੇ ਹੋਏ ਤਾਰਿਆਂ ਦੇ ਚੁੰਬਕੀ ਖੇਤਰ ਘੁੰਮਣਾ ਸ਼ੁਰੂ ਕਰ ਦਿੰਦੇ ਹਨ। ਇਸ ਤਰ੍ਹਾਂ ਇਹ ਖੇਤਰ ਆਪੋ ਵਿੱਚੀਂ ਉਲਝ ਜਾਂਦੇ ਹਨ। ਇਨ੍ਹਾਂ ਤਾਰਿਆਂ ਵਿਚੋਂ ਨਿਕਲਣ ਵਾਲੀਆਂ ਗੈਸਾਂ ਕਿਉਂਕਿ ਚੁੰਬਕੀ ਖੇਤਰ ਵਿੱਚ ਫੈਲ ਜਾਂਦੀਆਂ ਹਨ ਅਤੇ ਇੱਕ ਕਸ਼ਮਕਸ਼ ਵਿੱਚ ਵੱਡੇ ਗੋਲੇ ਦਾ ਰੂਪ ਧਾਰਨ ਕਰ ਲੈਂਦੀਆਂ ਹਨ।



ਸਫਾ 29 ਦੀ ਬਾਕੀ

Erythrophores ਅਤੇ ਕਾਲੇ ਰੰਗ ਵਾਲੇ ਨੂੰ Melanophores ਆਖਦੇ ਹਨ। ਕਾਲੇ ਰੰਗ ਵਾਲੇ ਸੈੱਲਾਂ 'ਚ ਜੋ ਰੰਗ ਹੁੰਦਾ ਹੈ, ਉਸਨੂੰ Melanin ਆਖਦੇ ਹਨ। ਅਫਰੀਕਾ ਵਿੱਚ ਰਹਿੰਦੇ ਕਾਲੇ ਰੰਗ ਦੇ ਲੋਕਾਂ ਵਿੱਚ ਇਸ ਰੰਗ ਵਾਲੇ ਸੰਘਣੇ ਸੈੱਲ ਵਿਕਸਤ ਹੁੰਦੇ ਹਨ। ਇਹ ਜਿਹੜੇ ਉਨ੍ਹਾਂ ਨੂੰ ਸੂਰਜ ਦੀਆਂ ਪਰਾਵੈਂਗਣੀ ਕਿਰਨਾਂ ਤੋਂ ਬਚਾਉਂਦੇ ਹਨ ਜਦ ਕਿ ਉੱਤਰੀ ਅਮਰੀਕਾ ਤੇ ਯੂਰਪ ਦੇ ਲੋਕਾਂ ਦੀ ਚਮੜੀ ਗੋਰੀ ਹੁੰਦੀ ਹੈ ਕਿਉਂਕਿ ਇਨ੍ਹਾਂ ਖੇਤਰਾਂ ਵਿੱਚ ਸੂਰਜ ਤਿੱਖੀ ਤਰ੍ਹਾਂ ਨਹੀਂ ਚਮਕਦਾ ਤੇ ਇਨ੍ਹਾਂ ਨੂੰ ਸੂਰਜ ਤੋਂ ਵਾਧੂ ਸੁਰੱਖਿਆ ਦੀ ਲੋੜ ਨਹੀਂ ਹੁੰਦੀ। ਕਈ ਵਾਰ ਸਰੀਰ ਕਿਸੇ ਖਾਸ ਹਿੱਸੇ ਵਿੱਚ Melanophore ਸੈੱਲਾਂ ਦਾ ਜਮਘਟਾ ਬਣ ਜਾਂਦਾ ਹੈ ਤਾਂ ਇੱਥੇ ਕਾਲਾ ਤਿਲ ਬਣ ਜਾਂਦਾ ਹੈ।

**ਸਮਾਂ ਬੀਤਣ 'ਤੇ ਪੁਰਾਣੀਆਂ ਕਿਤਾਬਾਂ ਦਾ ਰੰਗ ਪੀਲਾ ਕਿਉਂ ਪੈ ਜਾਂਦਾ ਹੈ ?**

ਨਿਰਮਲ ਪਟਵਾਰੀ

* ਕਾਗਜ਼ ਲੱਕੜ ਤੋਂ ਬਣਦਾ ਹੈ, ਜਿਸ ਵਿੱਚ ਆਮ ਤੌਰ 'ਤੇ ਚਿੱਟਾ ਕੋਸ਼ ਰਸ ਹੁੰਦਾ ਹੈ। ਲੱਕੜ ਵਿੱਚ ਕਾਲਾ ਪਦਾਰਥ ਵੀ ਹੁੰਦਾ ਹੈ ਜਿਸ ਨੂੰ Lignin ਵੀ ਆਖਦੇ ਹਨ ਜੋ ਕਾਗਜ਼ ਵਿੱਚ ਦਿਖਾਈ ਨਹੀਂ ਦਿੰਦਾ। ਸੂਰਜ ਅਤੇ ਹਵਾ ਦੇ ਸੰਪਰਕ ਵਿੱਚ ਆਉਣ ਤੋਂ ਬਾਅਦ ਇਹ ਪਦਾਰਥ ਕਾਗਜ਼ਾਂ ਦੇ ਚਿੱਟੇ ਰੰਗ ਨੂੰ ਪੀਲੇਪਣ ਵਿੱਚ ਬਦਲਨ ਦਾ ਕਾਰਨ ਬਣਦਾ ਹੈ। Lignin ਦੇ ਮਹੀਨ ਕਣ ਆਕਸੀਜਨ ਨਾਲ ਸੰਪਰਕ ਤੋਂ ਬਾਅਦ ਆਕਸੀਕਰਣ ਦੀ ਕਿਰਿਆ ਨਾਲ ਬਦਲ ਜਾਂਦੇ ਹਨ।

ਮਿੰਨੀ ਕਹਾਣੀ

## ਦਸਵੰਧ

ਬਲਜਿੰਦਰ ਜੌੜਕੀਆਂ

ਜਿਵੇਂ ਹੀ ਡਰਾਇੰਗ ਰੂਮ ਵਿੱਚੋਂ ਮਹਿਮਾਨ ਬਾਹਰ ਨਿਕਲੇ ਸਿਵਲ ਇੰਜਨੀਅਰ ਦਿਆਲ ਸਿੰਘ ਨੇ ਆਪਣੀ ਪਤਨੀ ਨੂੰ ਆਵਾਜ਼ ਮਾਰੀ, " ਆਹ ਲੈ, ਪੂਰਾ ਲੱਖ ਰੁਪਇਆ, ਸਾਂਭ ਕੇ ਰੱਖ ਲੈ ਲਾਕਰ 'ਚ।" "ਏਨੇ ਰੁਪਏ ਕਿੱਥੋਂ ਆਏ ਨੇ ਜੀ ?" ਸਰਦਾਰਨੀ ਨੇ ਪੁੱਛਿਆ।

"ਕਮਲੀਏ, ਪਿਛਲੇ ਮਹੀਨੇ ਰਿਹਾਇਸ਼ੀ ਫਲੈਟ ਕੰਪਲੀਟ ਕਰਵਾਏ ਨੇ, ਉਸਦੇ ਇਵਜ਼ਾਨੇ ਵਜੋਂ ਠੇਕੇਦਾਰ ਸਾਅਬ ਮਾਣ ਤਾਣ ਜਿਹਾ ਕਰਕੇ ਗਏ ਨੇ, ਪਹਿਲਾਂ ਤਾਂ ਇਹ ਮਾਣ ਤਾਣ ਛੋਟਾ ਹੁੰਦਾ ਸੀ। ਐਤਕੀ ਮੈਂ ਫਲੈਟਾਂ 'ਤੇ ਨਿਰੀ ਬਰੇਤੀ ਨਾਲ ਦੋ ਨੰਬਰ ਦੀ ਇੱਟ ਲਵਾਈ ਹੈ। ਇਹ ਸੋਚਕੇ ਕਿ ਚਾਰ ਪੈਸੇ ਜੋੜ ਕੇ ਆਪਾਂ ਵੀ ਕੋਈ ਰੈਣ ਬਸੇਰਾ ਪਾ ਲਈਏ।" ਦਿਆਲ ਸਿੰਘ ਬੋਲਿਆ।

"ਤੁਸੀਂ ਦੁਨੀਆਂ ਤੇ ਰੱਬ ਕੋਲੋਂ ਡਰਿਆ ਕਰੋ, ਕਹਿੰਦੇ ਆ ਪਈ ਮਾੜੇ ਕੰਮਾਂ ਦਾ ਨਤੀਜਾ ਤਾਂ ਔਲਾਦ ਨੂੰ ਵੀ ਭੁਗਤਣਾ ਪੈਂਦਾ ਹੈ।" ਸਰਦਾਰਨੀ ਨੇ ਆਖਿਆ।

"ਜਿਥੋਂ ਤੱਕ ਦੁਨੀਆਂ ਦੀ ਗੱਲ ਐ, ਸਾਡੇ ਮਹਿਕਮੇ ਦਾ ਵਜ਼ੀਰ ਵੀ ਆਪਣੇ ਆਲੇ ਸੰਤਾਂ ਦਾ ਚੇਲਾ ਹੈ। ਤੈਨੂੰ ਪਤਾ ਹੈ ਨਾ ਅੱਜ ਕੱਲ੍ਹ ਆਪਣੀ ਵਜ਼ੀਰ ਨਾਲ ਬਹੁਤ ਸੂਤ ਹੈ। ਇਸ ਲਈ ਮੈਂ ਦੁਨੀਆਂ ਤੋਂ ਨਹੀਂ ਡਰਦਾ। ਰਹੀ ਗੱਲ ਰੱਬ ਦੀ, ਉਸਦਾ ਹੱਲ ਵੀ ਹੈ ਮੇਰੇ ਕੋਲ.... ਆਪਾਂ 5 ਹਜ਼ਾਰ ਰੁਪਏ ਧਾਰਮਿਕ ਸਮਾਗਮ 'ਤੇ ਖਰਚ ਕਰਕੇ ਲੋਕਾਂ ਨੂੰ ਲੰਗਰ ਪਾਣੀ ਛਕਾ ਦਿਆਂਗੇ। ਇਸ ਨਾਲ ਨਾਲੇ ਦਸਵੰਧ ਨਿਕਲ ਜਾਊ ਤੇ ਨਾਲੇ ਲੋਕਾਂ ਵਿੱਚ ਬੱਲੇ ਬੱਲੇ।" ਇਹ ਆਖਕੇ ਇੰਜ: ਦਿਆਲ ਸਿੰਘ ਸੁਰਖ਼ਰੂ ਹੋ ਗਿਆ ਤੇ ਉਸਦੀ ਸਰਦਾਰਨੀ ਵਾਖ਼ਰੂ ਵਾਖ਼ਰੂ ਕਰਦੀ ਸੰਤੁਸ਼ਟ ਹੋ ਕੇ ਰੁਪਏ ਸੰਭਾਲਣ ਲਈ ਅੰਦਰ ਚਲੀ ਗਈ।

ਸਫਾ 5 ਦੀ ਬਾਕੀ

ਨੂੰ ਮਿਲਕੇ ਚਮਤਕਾਰਾਂ ਦਾ ਪਰਦਾਫਾਸ਼ ਕਰਨ ਲਈ ਵੀ ਕੋਸ਼ਿਸ਼ਾਂ ਕਰ ਰਹੇ ਹਾਂ। ਇਸ ਕੰਮ ਨੂੰ ਸਫਲਤਾ ਪੂਰਵਕ ਕਰਨ ਲਈ ਅਸੀਂ ਇੰਗਲੈਂਡ ਦੀ HUMANIST SOCIETY ਨਾਲ ਸੰਪਰਕ ਕਰਕੇ ਅੰਧ ਵਿਸ਼ਵਾਸਾਂ ਦੇ ਕੂੜ ਪ੍ਰਚਾਰ ਨੂੰ ਰੋਕਣ ਲਈ ਯਤਨਸ਼ੀਲ ਹਾਂ ਨਾਲ ਹੀ ਸਮਾਜ ਸੇਵੀਆਂ, ਡਾਕਟਰਾਂ,ਪ੍ਰੋਫੈਸਰਾ ਅਤੇ ਵਕੀਲਾਂ ਨਾਲ ਸੰਪਰਕ ਕਰਕੇ ਤਰਕਸ਼ੀਲਤਾ ਦੇ ਪ੍ਰਚਾਰ ਹਿਤ ਮੀਟਿੰਗਾਂ, ਸੈਮੀਨਾਰਾਂ ਨਾਲ ਲੋਕਾਂ ਤੱਕ ਆਪਣੀ ਗੱਲ ਲਿਜਾ ਰਹੇ ਹਾਂ ਲਾਇਬਰੇਰੀਆਂ ਵਿੱਚ ਤਰਕਸ਼ੀਲ ਸਾਹਿਤ ਭੇਜ ਰਹੇ ਹਾਂ। ਇਸ ਲਈ ਭਾਰਤੀ ਮਜਦੂਰ ਸੰਘ ਅਤੇ ਬੁੱਧ ਸੰਸਥਾਵਾਂ ਦਾ ਸਹਿਯੋਗ ਲਿਆ ਜਾ ਰਿਹਾ ਹੈ। ਰੇਡੀਓ, ਟੀ.ਵੀ. ਤੇ ਆਪਣੇ ਪ੍ਰੋਗਰਾਮ ਦਿੰਦੇ ਹਾਂ। ਬਹਿਸ ਮੁਬਾਹਸੇ ਰਾਹੀਂ ਚਮਤਕਾਰਾਂ ਦਾ ਦਮ ਭਰਨ ਵਾਲੇ ਅਖੌਤੀ ਬਾਬਿਆਂ ਨੂੰ ਚੁਣੌਤੀ ਦਿੰਦੇ ਹਾਂ। ਅਸੀਂ ਇੱਥੇ ਚਮਤਕਾਰ ਵਿਖਾਉਣ ਬਦਲੇ 2000 ਹਜ਼ਾਰ ਪੌਂਡ ਦਾ ਇਨਾਮ ਰੱਖਿਆ ਹੋਇਆ ਹੈ। ਇੰਗਲੈਂਡ ਵਿੱਚ ਅਸੀਂ ਵਿਗਿਆਨਕ ਚੇਤਨਾ ਦੇ ਪਸਾਰ ਲਈ ਹਰ ਸੰਭਵ ਯਤਨ ਉਠਾ ਰਹੇ ਹਾਂ। ਇੱਥੇ ਟੀ.ਵੀ. ਤੇ ਵਿਖਾਈ ਗਈ ਫਿਲਮ GURUBUSTER ਜਿਸ ਵਿੱਚ ਸਾਂਈ ਬਾਬੇ ਵਰਗੇ ਅਖੌਤੀ ਧਰਮ ਗੁਰੂਆਂ ਦਾ ਪਾਖੰਡ ਨੰਗਾ ਕੀਤਾ ਗਿਆ ਹੈ ਨੂੰ ਅਸੀਂ ਹੋਰਨਾਂ ਲੋਕਾਂ ਨੂੰ ਵਿਖਾ ਰਹੇ ਹਾਂ ਅਸੀਂ ਤਰਕਸ਼ੀਲ ਪ੍ਰਚਾਰ ਸਕੂਲਾਂ ਕਾਲਜਾਂ ਤੱਕ ਵੀ ਪਹੁੰਚਾ ਰਹੇ ਹਾਂ ਤਾਂ ਜੋ ਨੌਜਵਾਨ ਵਰਗ ਨੂੰ ਆਪਣੇ ਨਾਲ ਜੋੜਿਆ ਜਾ ਸਕੇ।

**? ਪੱਛਮੀ ਸੱਭਿਅਤਾ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ।**

+ ਮੈਂ ਇਹ ਨਹੀਂ ਕਹਿੰਦਾ ਕਿ ਪੱਛਮੀ ਦੇਸ਼ਾਂ ਵਿੱਚ ਸਾਰਾ ਕੁਝ ਚੰਗਾ ਹੈ ਪਰ ਉਥੋਂ ਦੀਆਂ ਕੁਝ ਚੰਗੀਆਂ ਗੱਲਾਂ ਅਪਣਾਈਆਂ ਜਾ ਸਕਦੀਆਂ ਹਨ। ਇੰਗਲੈਂਡ ਦੀ ਕਰੰਸੀ ਤੇ ਜਦ ਮੈਂ ਵਿਗਿਆਨਿਕਾਂ ਤੇ ਲੇਖਕਾਂ ਦੀਆਂ ਤਸਵੀਰਾਂ ਦੇਖਦਾ ਹਾਂ ਤਾਂ ਸੋਚਦਾ ਹਾਂ ਕਿ ਸਾਨੂੰ ਭਾਰਤੀਆਂ ਨੂੰ ਲੇਖਕਾਂ ਤੇ ਵਿਗਿਆਨੀਆਂ ਦਾ ਸਤਿਕਾਰ ਕਰਨਾ ਕਦੋਂ ਆਵੇਗਾ। ਇੰਗਲੈਂਡ ਵਿੱਚ ਚਾਰਲਿਸ ਡਿੰਕਸ, ਨਿਊਟਨ, ਸ਼ੈਕਸਪੀਅਰ ਤੇ ਹੋਰ ਲੇਖਕਾਂ ਦਾ ਬਹੁਤ ਸਨਮਾਨ ਹੈ। ਸ਼ੈਕਸਪੀਅਰ ਤਾਂ ਜਿਥੇ ਪੈਦਾ ਹੋਇਆ ਸੀ ਉਸ ਰਾਜ ਦਾ ਨਾਮ ਹੀ ਸ਼ੈਕਸਪੀਅਰ ਕਾਉਂਟੀ ਰੱਖ ਦਿੱਤਾ ਗਿਆ ਹੈ। ਉਥੇ ਥਾਂ ਥਾਂ ਤੇ ਉਸਦੇ ਸਬੰਧ ਵਿਚ ਬੋਰਡ ਲੱਗੇ ਹੋਏ ਹਨ। ਪ੍ਰੰਤੂ ਅਸੀਂ ਭਾਰਤੀ ਲੋਕ ਆਪਣੇ ਪੂਰਵਜਾਂ ਦੀ ਪੂਜਾ ਅਤੇ ਧਾਰਮਿਕ ਸਥਾਨਾਂ ਤੇ ਘੰਟੀਆਂ ਵਜਾਉਣ ਵਿੱਚ ਲੱਗੇ ਹੋਏ ਹਾਂ। ਕੀ ਇਹ ਹੈਰਾਨੀ ਦੀ ਗੱਲ ਨਹੀਂ ਹੈ ਕਿ ਪੱਛਮੀ ਦੇਸ਼ਾਂ ਵਿਚ ਅਖੌਤੀ ਬਾਬੇ, ਸਾਧੂ ਸੰਤ, ਤਾਂਤਰਿਕ ਤੇ ਦੇਵੀ ਦੇਵਤੇ ਪੈਦਾ ਹੀ ਕਿਉਂ ਨਹੀਂ ਹੋਏ। ਜਿੰਨ੍ਹਾ ਧੰਨ ਭਾਰਤ ਵਿਚ ਧਾਰਮਿਕ ਸਥਾਨਾਂ ਕੋਲ ਹੈ ਉਸ ਨਾਲ ਇਕ ਚੰਗਾ ਕਲਿਆਣ ਕਾਰੀ ਰਾਜ ਚਲਾਇਆ ਜਾ ਸਕਦਾ ਹੈ। ਮੇਰੀ ਇੱਛਾ ਹੈ ਕਿ ਦੁਨੀਆ ਭਰ ਦੇ ਲੋਕ ਵਿਗਿਆਨਿਕ ਚੇਤਨਾ ਦਾ ਪੱਲਾ ਫੜ ਕੇ ਹਰ ਤਰ੍ਹਾਂ ਦੇ ਭੇਦ ਭਾਵ ਤੋਂ ਮੁਕਤ ਹੋਣ ਤੇ ਸੁਖੀ ਜੀਵਨ ਬਤੀਤ ਕਰਨ।

**? 'ਤਰਕਸ਼ੀਲ' ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼।**

+ ਪੰਜਾਬ ਦੀ ਤਰਕਸ਼ੀਲ ਲਹਿਰ ਨਾਲ ਸਾਡਾ ਨੇੜਲਾ ਸਬੰਧ ਹੈ। ਆਪਣਾ ਮਿਸ਼ਨ ਸਾਂਝਾ ਹੈ। ਤਰਕਸ਼ੀਲ ਚੇਤਨਾ ਨਾਲ ਸਮਾਜ ਨੂੰ ਅੰਧ ਵਿਸ਼ਵਾਸ਼ਾਂ ਤੋਂ ਮੁਕਤ ਕਰਕੇ ਅੱਗੇ ਲਿਜਾਣਾ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ। ਇਸ ਕੰਮ ਲਈ ਸਿਰ ਸੁੱਟ ਕੇ ਕੰਮ ਕਰਨ ਦੀ ਲੋੜ ਹੈ।

**ਤੇ ਅਖੌਤੀ ਮਾਤਾ 'ਮੁਰਦੇ' ਨੂੰ ਜਿਊਂਦਾ ਨਾ ਕਰ ਸਕੀ**

**ਜਲੰਧਰ: 19 ਮਾਰਚ:** ਅਜੋਕੇ ਯੁੱਗ ਵਿੱਚ ਜਿੱਥੇ ਸਾਇੰਸਦਾਨ ਨਿੱਤ ਨਵੀਆਂ ਖੋਜਾਂ ਕਰ ਰਹੇ ਹਨ, ਦੂਸਰੇ ਪਾਸੇ ਅਨੇਕਾਂ ਪਾਖੰਡੀ ਲੋਕ ਗੈਬੀ ਸ਼ਕਤੀਆਂ ਹੋਣ ਦਾ ਦਾਅਵਾ ਕਰਕੇ ਲੋਕਾਂ ਨੂੰ ਸ਼ਰੇਆਮ ਲੁੱਟ ਰਹੇ ਹਨ। ਇਸ ਦੀ ਇੱਕ ਮਿਸਾਲ ਇਥੋਂ ਨੇੜਲੇ ਪਿੰਡ ਰਸੂਲਪੁਰ ਕਲਾਂ ਵਿੱਚ ਵੇਖਣ ਨੂੰ ਮਿਲੀ। ਪ੍ਰਾਪਤ ਜਾਣਕਾਰੀ ਅਨੁਸਾਰ ਇਸ ਪਿੰਡ ਦੇ ਵਾਸੀ ਪਰਮਜੀਤ ਸਿੰਘ ਪੁੱਤਰ ਮਹਿੰਦਰ ਸਿੰਘ ਦੀ ਸੰਖੇਪ ਬਿਮਾਰੀ ਉਪਰੰਤ ਮੌਤ ਹੋ ਗਈ। ਨੌਜਵਾਨ ਦਾ ਪਿਤਾ ਮਹਿੰਦਰ ਸਿੰਘ ਪਿਛਲੇ ਦਸ ਸਾਲਾਂ ਤੋਂ ਸ਼ਾਹਕੋਟ ਨੇੜਲੇ ਪਿੰਡ ਸ਼ੇਖੂਵਾਲ ਦੇ ਡੇਰੇ ਦੀ ਅਖੌਤੀ ਮਾਤਾ ਆਸ਼ਾ ਦੇਵੀ ਦੀ ਸੇਵਾ ਕਰ ਰਿਹਾ ਸੀ। ਨੌਜਵਾਨ ਦੀ ਮੌਤ ਉਪਰੰਤ ਇਸ ਅਖੌਤੀ ਦੇਵੀ ਨੇ ਇਹ ਦਾਅਵਾ ਕਰਨਾ ਸ਼ੁਰੂ ਕਰ ਦਿੱਤਾ ਕਿ ਉਹ ਨੌਜਵਾਨ ਨੂੰ ਜਿੰਦਾ ਕਰ ਦੇਵੇਗੀ। ਇਸ ਮਨਸ਼ੇ ਨਾਲ ਉਹ ਆਪਣੇ ਕੁਝ ਚੇਲਿਆਂ ਸਮੇਤ ਪਿੰਡ ਦੇ ਸ਼ਮਸ਼ਾਨਘਾਟ ਵਿੱਚ ਪਹੁੰਚ ਗਈ। ਉੱਥੇ ਹਾਜ਼ਰ ਲੋਕਾਂ ਨੇ ਜਦ ਉਸਨੂੰ ਪੁੱਛਿਆ ਤਾਂ ਉਸਨੇ ਦੱਸਿਆ ਕਿ ਰਾਤ ਨੂੰ ਉਸਨੂੰ ਕਾਲੀ ਮਾਤਾ ਸੁਪਨੇ ਵਿੱਚ ਆਵਾਜ਼ ਦੇ ਕੇ ਦੱਸਿਆ ਕਿ ਹੈ ਕਿ ਤੂੰ ਆਪਣੇ ਚੇਲੇ ਦੇ ਪੁੱਤਰ ਨੂੰ ਜਿਉਂਦਾ ਕਰ ਲੈ। ਉਸਦੇ ਇਸ ਦਾਅਵੇ ਨੂੰ ਵੇਖਣ ਲਈ ਸੈਂਕੜਿਆਂ ਦੀ ਗਿਣਤੀ ਵਿੱਚ ਲੋਕ ਇਕੱਤਰ ਹੋ ਗਏ। ਫਿਰ ਉਹ ਉੱਥੇ ਬਣਵਾਈ ਗਈ ਖੂਹੀ ਵਿੱਚ ਉੱਤਰ ਗਈ ਤੇ ਸਿਰ ਮਾਰਨਾ ਸ਼ੁਰੂ ਕਰ ਦਿੱਤਾ। ਜਦ ਕਾਫੀ ਸਮਾਂ ਗੁਜ਼ਰ ਗਿਆ ਤਾਂ ਪਿੰਡ ਦੇ ਚੇਤਨ ਲੋਕਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਉਸ ਅਖੌਤੀ ਮਾਤਾ ਨੇ ਫਿਰ ਦਾਅਵਾ ਕੀਤਾ ਕਿ ਉਹ ਸ਼ਾਮ ਦੇ 4 ਵਜੇ ਤੱਕ ਮ੍ਰਿਤਕ ਨੌਜਵਾਨ ਨੂੰ ਜਿਉਂਦਾ ਕਰ ਦੇਵੇਗੀ। ਲੋਕਾਂ ਦੇ ਲਗਾਤਾਰ ਵਧ ਰਹੇ ਵਿਰੋਧ ਕਾਰਣ ਉਸ ਅਖੌਤੀ ਮਾਤਾ ਨੇ ਆਪਣਾ ਪਾਖੰਡ ਕਾਬੂਲ ਕਰ ਲਿਆ ਤੇ ਪਿੰਡ ਵਾਸੀਆਂ ਤੋਂ ਲਿਖਤੀ ਮੁਆਫੀ ਮੰਗ ਕੇ ਖਹਿੜਾ ਛੁਡਵਾਇਆ।

**ਲੜਕਾ ਪੈਦਾ ਹੋਣ ਦੀ ਗਾਰੰਟੀ ਦੇਣ ਵਾਲੇ ਦੋ ਜੋਤਿਸ਼ੀ ਕਾਬੂ**

**ਅਬੋਹਰ: 15 ਮਾਰਚ:** 3500 ਰੁਪਏ ਲੈ ਕੇ ਆਪਣੇ ਤਾਂਤਰਿਕ ਸ਼ਕਤੀ ਨਾਲ ਮੁੰਡਾ ਦੇਣ ਬਖਸ਼ਣ ਵਾਲੇ ਦੋ ਜੋਤਿਸ਼ੀਆਂ ਨੂੰ ਪੁਲੀਸ ਵੱਲੋਂ ਕਾਬੂ ਕਰਨ ਦਾ ਸਮਾਚਾਰ ਹੈ। ਰਾਜਸਥਾਨ ਦੇ ਚੁਰੂ ਸ਼ਹਿਰ ਦੇ ਰਹਿਣ ਵਾਲੇ ਸਾਹਿਲ ਕੁਮਾਰ ਤੇ ਰਾਕੇਸ਼ ਕੁਮਾਰ ਨੇ ਸ਼ਹਿਰ ਦੇ ਇੱਕ ਹੋਟਲ ਵਿੱਚ ਆ ਕੇ ਠਹਿਰਨ ਉਪਰੰਤ ਇਹ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਉਹ ਆਪਣੀ ਤਾਂਤਰਿਕ ਸ਼ਕਤੀ 'ਤੇ ਦਵਾਈ ਨਾਲ ਸ਼ਰਤੀਆ ਮੁੰਡੇ 'ਬਖਸ਼ਦੇ' ਹਨ। ਸਥਾਨਕ ਸਿਵਲ ਹਸਪਤਾਲ ਦੇ ਡਾਕਟਰ ਗੀਤਾ ਰਾਮ ਗਰਗ ਨੇ ਤਰੁੰਤ ਕਾਰਵਾਈ ਕਰਦਿਆਂ ਇੱਕ ਨਰਸ ਤੇ ਉਸਦੇ ਪਤੀ ਨੂੰ ਜੋਤਿਸ਼ੀਆਂ ਪਾਸ ਭੇਜਿਆ। ਜਿਨ੍ਹਾਂ ਤੋਂ ਜੋਤਿਸ਼ੀਆਂ ਨੇ 1000 ਰੁਪਏ ਲੈ ਕੇ ਬਾਕੀ ਰਾਸ਼ੀ ਦੀ ਰਸੀਦ ਬਣਾ ਦਿੱਤੀ। ਡਾ. ਗਰਗ ਅਨੁਸਾਰ ਪੀ. ਐੱਨ. ਡੀ. ਟੀ. ਐਕਟ ਅਨੁਸਾਰ ਗਰਭ ਵਿੱਚ ਪਲ ਰਹੇ ਭਰੂਣ ਦੇ ਲੜਕਾ ਜਾਂ ਲੜਕੀ ਹੋਣ ਬਾਰੇ ਅਗਾਊਂ ਜਾਣਕਾਰੀ ਦੇਣਾ ਜਾਂ ਪ੍ਰਚਾਰ ਕਰਨਾ ਕਾਨੂੰਨੀ ਜੁਰਮ ਹੈ। ਜਿਸ ਦੀ ਇਹ ਅਖੌਤੀ ਤਾਂਤਰਿਕ ਉਲੰਘਣਾ ਕਰ ਰਹੇ ਸਨ। ਡਾ. ਗਰਗ ਦੀ ਸ਼ਿਕਾਇਤ 'ਤੇ ਪੁਲੀਸ ਨੇ ਤਰੁੰਤ ਕਾਰਵਾਈ ਕਰਦਿਆਂ ਜੋਤਿਸ਼ੀਆਂ ਨੂੰ ਗ੍ਰਿਫਤਾਰ ਕਰ ਲਿਆ।

**ਮਾਂ ਨੇ ਆਪਣੇ ਪੁੱਤਰ ਦੀ ਬਲੀ ਦਿੱਤੀ**

**ਬੋਕਾਰੋ: 31 ਜਨਵਰੀ (ਯੂ. ਐਨ. ਆਈ.)** ਇਸ ਜਿਲੇ ਦੇ ਮਹੁਆਤੰਦ ਥਾਨੇ ਅਧੀਨ ਪਿੰਡ ਟਿਕਾਦਵਾਰ ਵਿੱਚ ਇੱਕ ਔਰਤ ਨੇ ਦੇਵਤੇ ਦੀ ਮੂਰਤ ਸਾਹਮਣੇ ਆਪਣੇ 18 ਮਹੀਨੇ ਦੇ ਬੱਚੇ ਦੀ ਬਲੀ ਦੇ ਦਿੱਤੀ ਤੇ ਦੂਸਰੇ ਨੂੰ ਜਖ਼ਮੀ ਕਰ ਦਿੱਤਾ। ਪੁਲੀਸ ਸੂਤਰਾਂ ਅਨੁਸਾਰ ਔਰਤ ਨੇ ਆਪਣੇ ਪੁੱਤਰ ਦਾ ਸਿਰ ਵੱਢ ਕੇ ਮੂਰਤੀ ਅੱਗੇ ਰੱਖ ਦਿੱਤਾ ਫਿਰ ਉਸਨੇ ਦੂਸਰੇ ਪੁੱਤਰ ਦੀ ਬਲੀ ਦੇਣੀ ਚਾਹੀ ਪਰ ਉਹ ਜਖ਼ਮੀ ਹਾਲਤ ਵਿੱਚ ਫਰਾਰ ਹੋ ਗਿਆ। ਉਸ ਔਰਤ ਨੇ ਬਾਅਦ ਵਿੱਚ ਤੇਜ਼ਧਾਰ ਹਥਿਆਰਾਂ ਨਾਲ ਆਪਣੇ ਆਪ ਨੂੰ ਵੀ ਜਖ਼ਮੀ ਕਰ ਲਿਆ ਤੇ ਆਪਣੇ ਘਰ ਨੂੰ ਅੱਗ ਲਗਾ ਦਿੱਤੀ। ਉਸਨੂੰ ਬੇਹੋਸ਼ੀ ਦੀ ਹਾਲਤ ਵਿੱਚ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ।

**ਮੰਨਤ ਉਤਾਰਨ ਲਈ ਪੈਦਲ ਯਾਤਰਾ ਕਰਕੇ ਦਰਗਾਹ ਆਉਂਦੇ ਬੱਚੇ ਦੀ ਮੌਤ**

**ਅਜਮੇਰ: 23 ਅਪ੍ਰੈਲ:(ਯੂ. ਐਨ. ਆਈ.)** 7ਵੀਂ ਕਲਾਸ ਵਿੱਚੋਂ ਚੰਗੇ ਨੰਬਰਾਂ ਨਾਲ ਪਾਸ ਹੋਣ ਦੀ 'ਮੰਨਤ ਪੂਰੀ' ਹੋਣ ਤੋਂ ਬਾਅਦ 70 ਕਿਲੋਮੀਟਰ ਪੈਦਲ ਚੱਲ ਕੇ ਇਥੇ ਦਰਗਾਹ 'ਤੇ ਆ ਰਹੇ ਸੱਦਾਮ ਨਾਂ ਦੇ ਬੱਚੇ ਦੀ ਦਰਗਾਹ ਤੋਂ ਕੁਝ ਕਿਲੋਮੀਟਰ ਦੂਰੀ 'ਤੇ ਤੇਜ਼ ਧੁੱਪ ਕਾਰਨ ਮੌਤ ਹੋ ਗਈ। ਪ੍ਰਾਪਤ ਜਾਣਕਾਰੀ ਅਨੁਸਾਰ ਅਜਮੇਰ ਜਿਲੇ ਦੇ ਪਿੰਡ ਅਲੀਪੁਰਾ ਦੀ ਸ਼ਮੀਮ ਬਾਨੋ ਨੇ ਇਹ ਮੰਨਤ ਮੰਗੀ ਸੀ ਕਿ ਉਸਦਾ ਭਤੀਜਾ 7ਵੀਂ ਕਲਾਸ ਵਿੱਚੋਂ ਚੰਗੇ ਨੰਬਰ ਲੈ ਕੇ ਪਾਸ ਹੋ ਗਿਆ ਤਾਂ ਉਹ ਪਰਿਵਾਰ ਸਮੇਤ ਖ਼ੁਆਜਾ ਸਾਹਿਬ ਦੀ ਦਰਗਾਹ 'ਤੇ ਜ਼ਿਆਰਤ ਕਰਨ ਲਈ ਪੈਦਲ ਚੱਲ ਕੇ ਆਵੇਗੀ। ਜਦ ਉਹ ਆਪਣੇ ਚਾਰ ਬੱਚਿਆਂ, ਦਰਾਨੀ ਅਤੇ ਸੱਦਾਮ ਸਮੇਤ ਮੰਨਤ ਪੂਰੀ ਕਰਨ ਲਈ ਦਰਗਾਹ ਵੱਲ ਪੈਦਲ ਆ ਰਹੀ ਸੀ ਤਾਂ ਦਰਗਾਹ 'ਤੇ ਪਹੁੰਚਣ ਤੋਂ 3 ਕਿਲੋਮੀਟਰ ਪਹਿਲਾਂ ਹੀ ਸੱਦਾਮ ਤਿੱਖੀ ਧੁੱਪ ਅਤੇ ਬਿਮਾਰੀ ਕਾਰਣ ਗਸ਼ ਖਾ ਕੇ ਡਿੱਗ ਪਿਆ ਤੇ ਉਸਨੇ ਦਮ ਤੋੜ ਦਿੱਤਾ।

**ਇਹ ਤਾਂ 'ਪ੍ਰਮਾਤਮਾ' ਦਾ ਹੁਕਮ ਸੀ.....**

**ਸਟੁਟਗਰਟ: 15 ਅਪ੍ਰੈਲ (ਆਈ. ਏ. ਐਨ. ਐੱਸ)** ਇਸ ਸ਼ਹਿਰ ਦੇ ਇੱਕ ਬੈਪਟਿਸਟ ਚਰਚ ਵਿੱਚ 3 ਅਪ੍ਰੈਲ ਦੀ ਸਵੇਰ ਨੂੰ ਇੱਕ ਪ੍ਰਾਰਥਨਾ ਸਭਾ ਤੇ ਸਾਮੁਰਈ

ਤਲਵਾਰ ਨਾਲ ਹਮਲਾ ਕਰਕੇ ਇੱਕ ਔਰਤ ਦਾ ਕਤਲ ਕਰਨ ਅਤੇ ਕਈਆਂ ਨੂੰ ਜਖ਼ਮੀ ਕਰਨ ਵਾਲੇ ਸ਼੍ਰੀਲੰਕਾਈ ਨੌਜਵਾਨ ਨੇ ਘਟਨਾ ਨੂੰ ਈਸ਼ਵਰੀ ਪ੍ਰੇਰਨਾ ਦਾ ਨਤੀਜਾ ਕਰਾਰ ਦਿੱਤਾ ਹੈ। ਮਾਮਲੇ ਦੀ ਸੁਣਵਾਈ ਦੌਰਾਨ ਉਸਨੇ ਅਦਾਲਤ ਨੂੰ ਦੱਸਿਆ ਕਿ ਉਸਨੂੰ ਅਜਿਹਾ ਕਰਨ ਦਾ ਹੁਕਮ ਪ੍ਰਮਾਤਮਾ ਨੇ ਦਿੱਤਾ ਸੀ। ਉਸਨੇ ਸਪੱਸ਼ਟ ਕੀਤਾ ਕਿ ਤਲਵਾਰ ਚਲਾਉਣ ਲਈ ਉਸਨੂੰ ਈਸ਼ਵਰ ਨੇ ਪ੍ਰੇਰਨਾ ਦਿੱਤੀ ਸੀ ਤੇ ਉਸਨੇ ਜੋ ਕੁਝ ਵੀ ਕੀਤਾ ਹੈ ਉਸਦਾ, ਉਸਨੂੰ ਕੋਈ ਦੁੱਖ ਨਹੀਂ ਹੈ। ※



# ਸਾਧਾਂ ਦੇ ਵੱਸ ਪੈ ਕੇ.....

ਹਰਿੰਦਰ ਲਾਲੀ, ਸੁਨਾਮ

ਸਾਡੇ ਸਮਾਜ ਵਿਚ ਵੱਡੀ ਗਿਣਤੀ ਉਨ੍ਹਾਂ ਲੋਕਾਂ ਦੀ ਹੈ ਜੋ ਕਮਜ਼ੋਰ ਆਰਥਿਕਤਾ, ਕਮਜ਼ੋਰ ਮਾਨਸਿਕਤਾ, ਅਖੌਤੀ ਧਾਰਮਿਕ ਆਗੂਆਂ ਦੇ ਗੁਮਰਾਹਕੁੰਨ ਪ੍ਰਚਾਰ, ਸਰਕਾਰਾਂ ਦੇ ਘਟੀਆ ਅਤੇ ਗੈਰ ਜ਼ਿੰਮੇਵਾਰਾਨਾ ਰਵੱਈਏ ਕਾਰਨ ਆਪੋ-ਆਪਣੀਆਂ ਸਮੱਸਿਆਵਾਂ ਦੇ ਅਸਲੀ ਕਾਰਣਾਂ ਨੂੰ ਸਮਝਣ ਦੀ ਬਜਾਏ ਉਹਨਾਂ ਪਿੱਛੇ ਕਿਸੇ 'ਗੈਬੀ ਸ਼ਕਤੀ' ਦਾ ਹੱਥ ਸਮਝਣ ਲੱਗ ਜਾਂਦੇ ਹਨ। ਜੇਕਰ ਕਿਸੇ ਮਾਨਸਿਕ ਪ੍ਰੇਸ਼ਾਨੀ ਕਾਰਣ ਕੋਈ ਵਿਅਕਤੀ ਅਜੀਬ ਤਰ੍ਹਾਂ ਦਾ ਵਿਵਹਾਰ ਕਰਨ ਲੱਗ ਪਵੇ ਤਾਂ ਇਹ ਮੰਨ ਲਿਆ ਜਾਂਦਾ ਹੈ ਕਿ ਉਸਨੂੰ ਕੋਈ 'ਓਪਰੀ ਕਸਰ' ਹੋ ਗਈ ਹੈ। ਅਜਿਹੇ ਮੌਕਿਆਂ ਤੇ ਸ਼ਹਿਰੀ ਲੋਕ ਪੰਡਿਤਾਂ-ਜੋਤਿਸ਼ੀਆਂ ਕੋਲ ਅਤੇ ਪੇਂਡੂ ਜਾਂ ਘੱਟ ਪੜ੍ਹੇ ਲੋਕ ਸਾਧਾਂ, ਸੰਤਾਂ, ਬਾਬਿਆਂ ਦੇ ਡੇਰਿਆਂ ਤੇ ਮੱਥੇ ਰਗੜਦੇ ਹਨ। ਇਸੇ ਤਰ੍ਹਾਂ ਕਸਬਾ ਲੌਂਗੋਵਾਲ ਦੇ ਨੇੜਲੇ ਪਿੰਡ ਕਿਲਾ ਭਰੀਆਂ ਦੇ ਇਕ ਗਰੀਬ ਘਰ ਦੇ ਚੌਵੀ ਸਾਲਾ ਨੌਜਵਾਨ ਰਾਮ ਸਿੰਘ ਵੱਲੋਂ ਜਿਆਦਾ ਸ਼ਰਾਬ ਪੀ ਲੈਣ ਕਾਰਣ ਸ਼ਰਾਬ ਉਸ ਦੀ ਮਾਨਸਿਕ ਹਾਲਤ ਵਿਗੜ ਗਈ ਤੇ ਉਹ ਬਿਨਾ ਮਤਲਬ ਉਲਟ ਪੁਲਟ ਬੋਲਣ ਲੱਗ ਪਿਆ। ਉਸਦੇ ਪ੍ਰੀਵਾਰ ਵਾਲਿਆਂ ਨੇ ਆਪਣੇ ਸੁਭਾਅ ਅਨੁਸਾਰ ਕਿਸੇ 'ਓਪਰੀ ਕਸਰ' ਦਾ ਅਸਰ ਮੰਨ ਕੇ ਕਿਸੇ ਰਿਸ਼ਤੇਦਾਰ ਦੇ ਆਖੇ ਲੱਗ ਕੇ ਉਸੇ ਪਿੰਡ ਦੇ ਡੇਰੇ ਦੇ ਸਾਧ ਦਲਜੀਤ ਮੁਨੀ ਨੂੰ ਘਰੇ ਬੁਲਾਇਆ ਤਾਂ ਉਸ ਨੇ ਕਿਹਾ, "ਮੁੰਡੇ ਨੂੰ ਕਿਸੇ ਬਹੁਤ ਤਕੜੀ ਛਾਇਆ ਨੇ ਆਪਣੇ ਵੱਸ ਵਿੱਚ ਕੀਤਾ ਹੋਇਆ ਹੈ, ਮੇਰੇ ਡੇਰੇ ਤੇ ਲਿਜਾਣਾ ਪਊ।" ਡੇਰੇ ਪਹੁੰਚਣ ਤੇ ਸਾਧ ਨੇ ਕਥਿਤ ਭੂਤ ਕੱਢਣ ਦੀ ਆੜ ਵਿਚ ਉਥੇ ਧੁਖ ਰਹੇ ਧੂਣੇ ਵਿਚ ਗੱਡੇ ਹੋਏ ਲੋਹੇ ਦੇ ਗਰਮ ਚਿਮਟੇ ਨਾਲ ਉਸ ਮਾਸੂਮ ਲੜਕੇ ਦੇ ਪੇਟ ਨੂੰ ਬੁਰੀ ਤਰ੍ਹਾਂ ਸਾੜ ਦਿੱਤਾ। ਲੜਕੇ ਦੀਆਂ ਚੀਕਾਂ ਸੁਣ ਕੇ ਉਸ ਦੇ ਘਰਦਿਆਂ ਦੇ ਪੁੱਛਣ 'ਤੇ ਸਾਧ ਨੇ ਕਿਹਾ, "ਇਹ ਚੀਕਾਂ ਤਾਂ ਮੁੰਡੇ ਵਿਚਲੀ ਭੂਤ ਮਾਰ ਰਹੀ ਹੈ ਕਿਉਂਕਿ ਗਰਮ ਚਿਮਟਿਆਂ ਨਾਲ ਭੂਤ ਨੂੰ ਹੀ ਦਰਦ ਹੁੰਦਾ ਹੋਊ ਮੁੰਡੇ ਨੂੰ ਨਹੀਂ।" ਤੇ ਘਰਦੇ 'ਸੱਤ ਬਚਨ' ਕਹਿ ਕੇ ਚੁੱਪ ਕਰ ਗਏ। ਪ੍ਰੰਤੂ ਉਸ ਵਿਚੋਂ ਕੋਈ ਭੂਤ ਆਦਿ ਤਾਂ ਨਹੀਂ ਨਿਕਲੀ ਬਲਕਿ ਲੜਕੇ ਦੀ ਹਾਲਤ ਹੋਰ ਬਦਤਰ ਹੋ ਗਈ।

ਜਦੋਂ ਸਾਧ ਨੇ ਕੋਈ ਪੱਲਾ ਫੜਾਇਆ ਤਾਂ ਪੀੜਿਤ ਪ੍ਰੀਵਾਰ ਨੇ ਅਗਲੇ ਦਿਨ ਸੁਸਾਇਟੀ ਦੀ ਲੌਂਗੋਵਾਲ ਇਕਾਈ ਕੋਲ ਮੱਦਦ ਲਈ ਪਹੁੰਚ ਕੀਤੀ। ਅਸੀਂ ਨੌਜਵਾਨ ਨੂੰ ਲੌਂਗੋਵਾਲ ਦੇ ਸਰਕਾਰੀ ਹਸਪਤਾਲ ਵਿਚ ਦਾਖਲ ਕਰਵਾ ਕੇ ਇਲਾਜ ਦੇ ਨਾਲ ਨਾਲ ਕਾਨੂੰਨੀ ਕਾਰਵਾਈ ਕਰਨ ਦੀ ਸਲਾਹ ਬਣਾਈ। ਪਾਖੰਡੀ ਸਾਧ ਨੂੰ ਭਿਣਕ ਪੈਣ ਤੇ ਉਸਨੇ ਆਪਣੇ ਏਜੰਟਾਂ ਰਾਹੀਂ ਚੁੱਪ-ਚਪੀਤੇ ਹੀ ਰਾਮ ਸਿੰਘ ਦੇ ਪ੍ਰੀਵਾਰ ਨਾਲ ਪੰਜ ਹਜ਼ਾਰ ਰੁਪਏ ਵਿਚ ਗੱਲ ਨਿਬੇੜ ਲਈ। ਅਗਲੇ ਦਿਨ ਇਕਾਈ ਲੌਂਗੋਵਾਲ ਦੇ ਮੈਂਬਰਾਂ ਨੇ ਹਸਪਤਾਲ ਜਾਣ ਵਾਸਤੇ ਪ੍ਰੀਵਾਰ ਨਾਲ ਰਾਬਤਾ ਕਾਇਮ ਕੀਤਾ ਤਾਂ ਉਹ ਅੱਖਾਂ ਹੀ ਫੇਰ ਗਏ। ਕਰੀਬ ਨੌਂ ਦਿਨ ਪਿੱਛੇ ਪਿੱਛੇ ਫੇਰਨ ਤੋਂ ਬਾਅਦ ਸਾਧ ਨੇ ਪੀੜਤ ਪ੍ਰੀਵਾਰ ਨੂੰ ਕੋਈ ਪੈਸਾ ਨਾ ਦਿੱਤਾ ਅਤੇ ਨਾ ਹੀ ਪੱਲਾ ਫੜਾਇਆ ਤਾਂ ਦੁਖੀ ਪ੍ਰੀਵਾਰ ਮੁੜ ਸਾਡੇ ਪਾਸ ਮੱਦਦ ਲਈ ਆਇਆ। ਤਕਰਸ਼ੀਲ ਮੈਂਬਰਾਂ ਨੇ ਕੋਸ਼ਿਸ਼ ਕਰਕੇ ਜ਼ਖਮੀ ਰਾਮ ਸਿੰਘ ਨੂੰ ਸਰਕਾਰੀ ਹਸਪਤਾਲ ਲੌਂਗੋਵਾਲ ਵਿਚ ਦਾਖਲ ਕਰਵਾ ਕੇ ਕਾਨੂੰਨੀ ਕਾਰਵਾਈ ਲਈ ਸਬੰਧਿਤ ਡਾਕਟਰ ਰਾਹੀਂ ਥਾਣਾ ਲੌਂਗੋਵਾਲ ਨੂੰ ਰੁੱਕਾ ਜਾਰੀ ਕਰਵਾ ਕੇ ਪੁਲਿਸ ਕੋਲ ਪਾਖੰਡੀ ਸਾਧ ਦੇ ਖਿਲਾਫ ਕਾਰਵਾਈ ਕਰਨ ਦੀ ਮੰਗ ਕਰਨ ਲਈ ਜ਼ੋਰ ਪਾਇਆ। ਇਸ ਸਾਰੀ ਕਾਰਵਾਈ ਦੌਰਾਨ ਤਰਕਸ਼ੀਲ ਵਰਕਰਾਂ ਨੂੰ ਚਾਰੇ ਪਾਸਿਓਂ ਸਖਤ ਦਬਾਅ ਦਾ ਸਾਹਮਣਾ ਕਰਨਾ ਪਿਆ ਪਰ ਉਹ ਆਪਣੇ ਫਰਜ਼ ਨਿਭਾਉਣ 'ਤੇ ਡਟੇ ਰਹੇ।

ਚਾਰੇ ਪਾਸਿਓਂ ਸ਼ਿਕੰਜਾ ਕਸਿਆ ਹੋਣ ਕਰਕੇ ਪਾਖੰਡੀ ਸਾਧ ਨੇ ਕਿਲਾ ਭਰੀਆਂ ਦੇ ਕੁੱਝ ਬੰਦਿਆਂ ਰਾਹੀਂ ਪੀੜਤ ਪ੍ਰੀਵਾਰ ਨਾਲ ਰਾਜੀਨਾਮਾ ਕਰਕੇ ਸਾਰੇ ਪਿੰਡ ਵਾਸੀਆਂ, ਤਰਕਸ਼ੀਲ ਮੈਂਬਰਾਂ, ਪ੍ਰਿੰਟ ਤੇ ਇਲੈਕਟ੍ਰਾਨਿਕ ਮੀਡੀਆ ਅਤੇ ਆਮ ਲੋਕਾਂ ਦੇ ਸਾਹਮਣੇ ਆਪਣੇ ਕੰਨਾਂ ਨੂੰ ਹੱਥ ਲਾ ਕੇ ਤੋਬਾ ਕਰਦੇ ਹੋਏ ਲਿਖਤੀ ਤੌਰ 'ਤੇ ਮੁਆਫੀ ਮੰਗੀ। ਉਸਨੇ ਮੰਨਿਆ ਕਿ 'ਉਸ ਪਾਸ ਕੋਈ ਗ਼ੈਬੀ ਜਾਂ ਚਮਤਕਾਰੀ ਸ਼ਕਤੀ ਨਹੀਂ ਹੈ, ਹੁਣ ਤੱਕ ਉਹ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਦਾ ਰਿਹਾ ਹੈ ਅਤੇ ਅੱਗੇ ਤੋਂ ਉਹ ਇਸ ਧੰਦੇ ਨੂੰ ਬੰਦ ਕਰ ਦੇਵੇਗਾ।' ਲਿਖਤੀ ਮੁਆਫਨਾਮੇ ਵਿਚ ਉਸ ਪਾਖੰਡੀ ਸਾਧ ਨੇ ਪੀੜਤ ਵਿਅਕਤੀ ਦੇ ਇਲਾਜ ਲਈ ਪੰਜਾਹ ਹਜ਼ਾਰ ਰੁਪਿਆ ਨਕਦ ਦੇ ਕੇ ਖਹਿੜਾ ਛੁੜਵਾਇਆ। ਇਸ ਸਫਲਤਾ ਪਿਛੇ ਸੂਬਾ ਆਗੂ ਬਲਬੀਰ ਲੌਂਗੋਵਾਲ, ਇਕਾਈ ਲੌਂਗੋਵਾਲ ਦੇ ਆਗੂ ਜੁਝਾਰ ਸਿੰਘ, ਰਣਜੀਤ ਸਿੰਘ, ਸ਼ਮਿੰਦਰ ਸਿੰਘ, ਕਾਮਰੇਡ ਸੱਤਪਾਲ, ਹਰਮਿੰਦਰ ਹੈਪੀ ਅਤੇ ਇਕਾਈ ਸੁਨਾਮ ਆਦਿ ਦੀ ਪ੍ਰਮੁੱਖ ਭੂਮਿਕਾ ਰਹੀ।

ਇਸੇ ਤਰ੍ਹਾਂ ਤਹਿਸੀਲ ਸੁਨਾਮ ਦੇ ਪਿੰਡ ਨੰਗਲੇ ਦੇ ਇਕ ਗਰੀਬ ਵਿਅਕਤੀ ਸੰਤ ਸਿੰਘ ਨੇ ਨੰਗਲੇ ਦੇ ਹੀ ਪਾਖੰਡੀ ਬਾਬੇ ਬੋੜੀ ਰਾਹੀਂ ਧਰਮਗੜ੍ਹ ਦੇ ਇਕ ਪਾਖੰਡੀ ਸਾਧ ਤੱਕ ਪਹੁੰਚ ਕਰਕੇ ਆਪਣੀ ਗਰੀਬੀ ਅਤੇ ਢਿੱਲ-ਮੱਠ ਦਾ ਇਲਾਜ ਕਰਨ ਲਈ ਕਿਹਾ ਤਾਂ ਉਹਨਾਂ ਦੋਵਾਂ ਪਾਖੰਡੀਆਂ ਨੇ ਰਲ ਕੇ ਸੰਤੇ ਅਤੇ ਉਸ ਦੇ ਗੁਆਂਢੀਆਂ ਨੂੰ ਭਰਮ-ਜਾਲ ਵਿਚ ਫਸਾ ਕੇ ਨੇੜਲੇ ਪਿੰਡ ਛਾਜਲੀ ਤੋਂ 800/- ਰੁਪੈ ਦਾ ਕਾਲਾ ਬੱਕਰਾ ਮੰਗਵਾ ਕੇ ਮੰਤਰ ਆਦਿ ਪੜ੍ਹਨ ਦਾ ਢੌਂਗ ਰਚ ਕੇ ਉਸ ਬੱਕਰੇ ਦੀ ਬਲੀ ਦੇਣ ਉਪਰੰਤ ਬੱਕਰੇ ਦੇ ਸਿਰ ਅਤੇ ਹੋਰ 'ਸਮੱਗਰੀ' ਪੱਕੇ ਫਰਸ਼ ਹੇਠਾਂ ਦੱਬ ਕੇ ਉੱਪਰ ਮਾਈ ਦਾ ਥਾਨ (ਮਟੀ ਜਿਹੀ) ਬਣਵਾ ਕੇ, ਕੋਲ ਆਪਣਾ ਚਿਮਟਾ ਪੱਕੇ ਤੌਰ ਤੇ ਗੱਡ ਕੇ ਰੋਜ਼ ਦੀਵਾ ਲਗਾ ਮੱਥਾ ਟੇਕਣ ਦੀ ਹਦਾਇਤ ਕਰ ਦਿੱਤੀ ਅਤੇ 2000 ਰੁਪੈ ਨਕਦ ਵੀ ਲੈ ਲਏ। ਤਿੰਨ ਸਾਲ ਦਾ ਸਮਾਂ ਬੀਤਣ ਤੇ ਪ੍ਰੀਵਾਰ ਦੀ ਹਾਲਤ ਸੁਧਰਨ ਦੀ ਬਜਾਏ ਹੋਰ ਵਿਗੜ ਗਈ ਬਲਕਿ ਇਲਾਜ ਦੀ ਘਾਟ ਕਰਕੇ ਸੰਤੇ ਦੀਆਂ ਅੱਖਾਂ ਦੀ ਰੌਸ਼ਨੀ ਵੀ ਖਤਮ ਹੋ ਗਈ। ਉੱਪਰੋਂ ਰੋਜ਼-ਰੋਜ਼ ਮੱਥਾ ਟੇਕਣ ਦੀ ਬਿਪਤਾ ਵੱਖਰੀ। ਜਦ ਸੰਤੇ ਕਿਆਂ ਨੇ ਧਰਮਗੜ੍ਹ ਵਾਲੇ

ਬਾਕੀ ਸਫਾ 35 'ਤੇ

# ਤਰਕ ਦੀ ਸਾਣ 'ਤੇ

**ਕੁਲਜੀਤ, ਡੰਗਰਖੇੜਾ**

"ਓਏ ਜੈਲਿਆ! ਤੇਰੀ ਤਾਂ ਸਾਰੀ ਢੂਈ ਲਾਲੋ-ਲਾਲ ਹੋਈ ਪਈ ਹੈ।" ਦੀਪੇ ਨੇ ਸਵੇਰੇ-ਸਵੇਰੇ ਮੰਜੇ ਤੋਂ ਉੱਠਦੇ ਹੋਏ, ਨਾਲ ਵਾਲੀ ਮੰਜੀ ਤੇ ਪਏ ਆਪਣੇ ਭਰਾ ਨੂੰ ਕਹੇ। ਕੋਲ ਭਾਂਡੇ ਮਾਂਜਦੀ ਹੋਈ ਬੇਬੇ ਦਾ ਧਿਆਨ ਜਦੋਂ ਦੀਪੇ ਵੱਲ ਗਿਆ ਤਾਂ ਉਹ ਉੱਚੀ ਉੱਚੀ ਰੌਲਾ ਪਾਉਣ ਲੱਗੀ, "ਹਾਏ ਵੇ ਮੇਰਿਓ ਪੁੱਤੋ! ਥੋਡੀਆਂ ਤਾਂ ਦੋਹਾਂ ਦੀਆਂ ਢੂਈਆਂ ਖੂਨ ਨਾਲ ਰੰਗੀਆਂ ਪਈਆਂ ਨੇ।" ਬੇਬੇ ਉੱਚੀ ਉੱਚੀ ਰੋਣ ਲੱਗੀ। ਉਸਦਾ ਰੋਣਾ ਸੁਣਕੇ ਤਾਈ ਰੱਜੀ ਆ ਗਈ। ਤਾਈ ਨੇ ਸਾਰੀ ਸਥਿਤੀ ਨੂੰ ਭਾਂਪਿਆ ਤੇ ਆਪਣਾ ਤੀਰ ਛੱਡਿਆ, "ਕੁੜੇ ਮੈਨੂੰ ਤਾਂ ਕਿਸੇ ਓਪਰੀ ਸ਼ੈਅ ਦਾ ਕਾਰਾ ਲੱਗਦਾ ਐ, ਤੂੰ ਐਂ ਕਰ, ਟਿੱਬੇ ਵਾਲੇ ਸੰਤ ਜੀ ਮਹਾਰਾਜ ਕੋਲ ਜਾ, ਸੁੱਖ ਨਾਲ ਅੱਜ ਵੀਰਵਾਰ ਵੀ ਐ, ਅੱਜ ਤਾਂ ਸੰਤਾਂ ਦੀ ਚੌਂਕੀ ਲੱਗਣੀ ਆ, ਉਹ ਤਾਂ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰ ਦੇਣਗੇ...।" ਤਾਈ ਰੱਜੀ ਬਹੁਤ ਸਾਰਾ ਕੁਝ ਇਕੋ ਸਾਹ ਵਿਚ ਕਹਿ ਗਈ। ਬੇਬੇ ਨੇ ਝੱਟ ਤਾਈ ਦੀ ਗੱਲ ਮੰਨਦਿਆਂ, ਦੋਵੇਂ ਮੁੰਡਿਆਂ ਉਤੋਂ ਦੀ ਕਣ ਵਾਰੇ ਤੇ ਜਾ ਪਹੁੰਚੀ ਟਿੱਬੇ ਵਾਲੇ ਸੰਤਾਂ ਦੇ ਡੇਰੇ।

ਜਟਾਧਾਰੀ ਸਾਧ ਦੇ ਚੇਲਿਆਂ ਦੇ ਤੜਕੇ-ਤੜਕੀ ਗਾਹਕ ਨੂੰ ਵੇਖਕੇ ਚਿਹਰਿਆਂ ਤੇ ਖੁਸ਼ੀ ਦੀ ਲਹਿਰ ਦੌੜ ਗਈ। ਬੇਬੇ ਨੇ ਸੰਤਾਂ ਨੂੰ ਮੱਥਾ ਟੇਕਦਿਆਂ, ਆਪਣੀ ਹੱਡ ਬੀਤੀ ਸੁਣਾਈ। ਸਾਧ ਨੇ ਮਸਤੀ ਵਿਚ ਸਿਰ ਹਿਲਾਇਆ ਤੇ ਬੇਬੇ ਵੱਲ ਮੋਟੇ ਮੋਟੇ ਆਨੇ ਕੱਢ ਕੇ ਉੱਚੀ ਉੱਚੀ ਬੋਲਣ ਲੱਗਿਆ, "ਬੀਬੀ ਇਹ ਤਾਂ ਕਿਸੇ ਵੱਡੇ ਪ੍ਰੇਤ ਦਾ ਕਾਰਾ ਐ, ਵੱਡੇ ਪ੍ਰੇਤ ਦਾ...., ਇਹ ਤੇਰੇ ਪੁੱਤਾਂ ਦਾ ਸਿਰ ਲੈ ਕੇ ਜਾਊ।" ਬੁਰੀ ਤਰ੍ਹਾਂ ਡਰੀ ਹੋਈ ਬੇਬੇ ਪ੍ਰੇਤ ਤੋਂ ਛੁਟਕਾਰੇ ਦਾ ਉਪਾਅ ਪੁੱਛਣ ਲੱਗੀ ਤਾਂ ਸੰਤਾਂ ਨੇ ਕਿਹਾ, "ਬੀਬੀ ਏਸ ਪ੍ਰੇਤ ਨੂੰ ਕੀਲਣ ਲਈ ਵੱਡਾ ਖਰਚ ਆਊ, ਜੇ ਤੂੰ ਖਰਚ ਲਈ ਤਿਆਰ ਐਂ ਤਾਂ ਤੇਰੇ ਵਾਸਤੇ ਮੈਂ ਇਹ ਕੰਮ ਕਰਨ ਲਈ ਤਿਆਰ ਆਂ।" ਸਾਧ ਦੇ ਚੇਲਿਆਂ ਨੇ ਇਸ ਸਾਰੇ ਖਰਚੇ ਬਾਰੇ ਬੇਬੇ ਨੂੰ ਸਮਝਾ ਦਿੱਤਾ। ਬੇਬੇ ਓਨ੍ਹੀਂ ਪੈਰੀਂ ਘਰੇ ਵਾਪਿਸ ਆਈ, ਘਰੋਂ ਬਿਨਾਂ ਕਿਸੇ ਤੋਂ ਪੁੱਛਿਆਂ, ਇੱਕ ਡੱਬੀਆਂ ਵਾਲਾ ਖੇਸ, ਪੰਜ ਮੀਟਰ ਕੱਪੜਾ, ਇੱਕ ਸੋਨੇ ਦੀ ਛਾਪ ਤੇ ਪੰਜ ਸੌ ਰੁਪਏ ਲੈ ਕੇ ਦੁਬਾਰਾ ਸੰਤਾਂ ਕੋਲ ਜਾ ਪਹੁੰਚੀ। ਸੰਤਾਂ ਨੇ ਚਾਰ ਮੇਖਾਂ, ਪਾਣੀ ਦੀ ਬੋਤਲ ਤੇ ਧੂਣੇ ਵਿਚੋਂ ਇਕ ਰਾਖ ਦੀ ਮੁੱਠੀ ਬੇਬੇ ਨੂੰ ਦਿੰਦਿਆਂ ਕਿਹਾ, "ਬੀਬੀ ਆ ਚਾਰੇ ਮੇਖਾਂ ਘਰ ਦੇ ਚਾਰੇ ਕੋਨਿਆਂ ਵਿਚ ਗੱਡ ਦੇਵੀਂ, ਜਲ ਦਾ ਛਿੱਟਾ ਸਾਰੇ ਘਰ ਵਿਚ ਸਵੇਰੇ ਸ਼ਾਮ ਛਿੜਕੀਂ ਤੇ ਆ ਪਵਿੱਤਰ ਵਿਭੂਤੀ ਨਾਲ ਮੁੰਡਿਆਂ ਨੂੰ ਇਸ਼ਨਾਨ ਕਰਵਾਈਂ, ਤੇਰੇ ਘਰ ਦਾ ਪ੍ਰੇਤ ਆਪੇ ਭੱਜ ਜੂ।" ਉਹ ਇਹ ਸਾਰਾ ਕੁੱਝ ਪ੍ਰਾਪਤ ਕਰਕੇ ਆਪਣੇ ਆਪ ਵਿਚ ਨਿਹਾਲ ਹੋਈ ਪ੍ਰਤੀਤ ਹੋ ਰਹੀ ਸੀ। ਬੇਬੇ ਨੇ ਸੰਤਾਂ ਦੇ ਸਮਝਾਏ ਅਨੁਸਾਰ ਸਾਰਾ ਕੁਝ ਕੀਤਾ।

ਦੂਜੇ ਦਿਨ ਸਵੇਰੇ ਉਠਦਿਆਂ ਸਾਰ ਫਿਰ ਉਹੀ ਕਾਰਾ ਹੋ ਗਿਆ। ਉਸੇ ਤਰ੍ਹਾਂ ਹੀ ਦੋਵੇਂ ਮੁੰਡਿਆਂ ਦੀਆਂ ਨੰਗੀਆਂ ਢੂਈਆਂ ਤੇ ਲਾਲ ਨਿਸ਼ਾਨ ਸਨ। ਬੇਬੇ ਨੂੰ ਸਮਝ ਨਹੀਂ ਆ ਰਹੀ ਸੀ ਕਿ ਉਹ ਹੁਣ ਕੀ ਕਰੇ। ਦੀਪਾ ਜੋ ਕਿ ਬਾਰ੍ਹਵੀਂ ਦਾ ਵਿਦਿਆਰਥੀ ਸੀ, ਇਸ ਘਟਨਾ ਬਾਰੇ ਆਪਣੇ ਇਕ ਅਧਿਆਪਕ ਜੋ ਕਿ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਸੀ, ਨਾਲ ਗੱਲ ਕਰ ਚੁੱਕਾ ਸੀ। ਅਧਿਆਪਕ ਨੇ ਦੀਪੇ ਨੂੰ ਅਗਲੇ ਦਿਨ ਸਵੇਰੇ ਸਵੇਰੇ ਉਨ੍ਹਾਂ ਦੇ ਘਰ ਜਾ ਕੇ ਸਮੱਸਿਆ ਦਾ ਹੱਲ ਕਰਨ ਬਾਰੇ ਵਿਸ਼ਵਾਸ ਦਿਵਾਇਆ।

ਅਗਲੇ ਦਿਨ ਕੀਤੇ ਵਾਅਦੇ ਦੇ ਮੁਤਾਬਿਕ ਮਾਸਟਰ ਜੀ ਸਵੇਰੇ ਸਵੇਰ ਉਨ੍ਹਾਂ ਦੇ ਘਰ ਪਹੁੰਚ ਗਏ। ਅੱਜ ਵੀ ਉਨ੍ਹਾਂ ਦੋਵੇਂ ਭਰਾਵਾਂ ਦੀਆਂ ਢੂਈਆਂ ਤੇ ਥੋੜ੍ਹਾ ਥੋੜ੍ਹਾ ਲਾਲ ਰੰਗ ਲੱਗਿਆ ਹੋਇਆ ਸੀ ਪਰ ਪਹਿਲੇ ਦਿਨਾਂ ਜਿੰਨਾ ਗੂੜ੍ਹਾ ਨਹੀਂ ਸੀ। ਮਾਸਟਰ ਜੀ ਨੇ ਗਹੁ ਨਾਲ ਉਹਨਾਂ ਮੰਜਿਆਂ ਵੱਲ ਵੇਖਿਆ, ਜਿਹਨਾਂ ਮੰਜਿਆਂ ਤੇ ਜੈਲਾ ਅਤੇ ਦੀਪਾ ਸੌਂਦੇ ਸਨ। ਮਾਸਟਰ ਜੀ ਨੂੰ ਵੇਖਦਿਆਂ ਸਾਰ ਹੀ ਪਤਾ ਲੱਗ ਗਿਆ ਕਿ ਉਨ੍ਹਾਂ ਦੀਆਂ ਢੂਈਆਂ ਤੇ ਲੱਗਣ ਵਾਲਾ ਖੂਨ ਨਹੀਂ ਸਗੋਂ ਦੋਵੇਂ ਭਰਾਵਾਂ ਥੱਲੇ ਵਿਛਾਈਆਂ ਨਵੀਆਂ ਸੂਤੀ ਚਾਦਰਾਂ ਤੇ ਕੱਚੇ ਲਾਲ ਰੰਗ ਉਨ੍ਹਾਂ ਦੀਆਂ ਢੂਈਆਂ ਤੇ ਲੱਗਦੇ ਹਨ। ਹੁਣ ਤਾਂ ਬੇਬੇ ਨੂੰ ਵੀ ਸਮਝ ਆ ਗਈ ਸੀ ਕਿ ਇਹ ਖੂਨ ਨਹੀਂ ਸਗੋਂ ਚਾਦਰ ਤੇ ਬਣੀਆਂ ਲਾਲ ਬੂਟੀਆਂ ਦਾ ਰੰਗ ਹੈ। ਉਹ ਮਨ ਹੀ ਮਨ ਵਿਚ ਟਿੱਬੇ ਵਾਲੇ ਸਾਧ ਨੂੰ ਪਾਖੰਡੀ ਕਹਿ ਕੇ ਕੋਸ ਰਹੀ ਸੀ। ☆

## ਮੰਨੋ ਭਾਵੇਂ ਨਾ ਮੰਨੋਂ

ਸਾਲ 1960 ਦੇ ਆਸ ਪਾਸ ਦਸਵੀਂ ਜਮਾਤੇ ਪਹੁੰਚਣ ਤੱਕ ਮੈਨੂੰ ਵਿਗਿਆਨ ਵਿਸ਼ੇ ਵਿਚ ਪੜ੍ਹੀਆਂ ਕਈ ਗੱਲਾਂ ਵਿਚ ਪੱਕਾ ਵਿਸ਼ਵਾਸ ਹੋ ਗਿਆ ਸੀ। ਧਰਤੀ ਗੋਲ ਹੈ ਅਤੇ ਦੋਹਰੇ ਚੱਕਰ ਵਿਚ ਘੁੰਮਦੀ ਹੈ ਆਪਣੇ ਦੁਆਲੇ ਅਤੇ ਸੂਰਜ ਦੁਆਲੇ। ਚੰਦ ਅਤੇ ਸੂਰਜ ਨੂੰ ਗ੍ਰਹਿਣ ਲੱਗਾ ਕੋਈ ਪ੍ਰਕੋਪ ਨਹੀਂ, ਇਹ ਤਾਂ ਉਨ੍ਹਾਂ ਦੇ ਕਿਸੇ ਖਾਸ ਸਥਿਤੀ ਵਿਚ ਪਹੁੰਚਣ ਵੇਲੇ ਸੂਰਜ ਦੀ ਰੌਸ਼ਨੀ ਦਾ ਹੇਰ ਫੇਰ ਹੈ। ਭੂਤ ਪ੍ਰੇਤ ਨਿਰੋਲ ਕਲਪਨਾ ਹੈ, ਸੱਚਾਈ ਨਹੀਂ। ਖੁਆਜੇ ਦਾ ਦਲੀਆ ਹੜ੍ਹ ਦੇ ਪਾਣੀ ਨੂੰ ਨਹੀਂ ਉਤਾਰਦਾ, ਸਗੋਂ ਹੜ੍ਹ ਤਾਂ ਬਾਰਸ਼ ਹਟਣ ਪਿਛੋਂ ਪਾਣੀ ਲੰਘ ਜਾਣ ਨਾਲ ਉਤਰਨਾ ਹੀ ਹੁੰਦਾ ਹੈ। ਭੂਚਾਲ ਧਰਤੀ ਦੇ ਅੰਦਰਲੀ ਉਥਲ-ਪੁਥਲ ਦਾ ਨਤੀਜਾ ਹੁੰਦਾ ਹੈ, ਕੋਈ ਰੱਬੀ ਕਹਿਰ ਨਹੀਂ ਹੁੰਦਾ। ਸੱਪ ਦੇ ਡੰਗਣ ਦਾ ਅਤੇ ਬੀਮਾਰੀਆਂ ਦਾ ਇਲਾਜ ਮੰਤਰਾਂ ਜਾਂ ਚੌਕੀਆਂ ਭਰਨ ਨਾਲ ਨਹੀਂ ਸਗੋਂ ਡਾਕਟਰੀ ਦਵਾ ਨਾਲ ਹੀ ਹੋ ਸਕਦਾ ਹੈ। ਕੁਦਰਤ ਦੇ ਕਾਨੂੰਨ ਮਹਾਂਪੁਰਸ਼ਾਂ ਅਤੇ ਜਨਸਧਾਰਨ ਵਾਸਤੇ ਇਕੋ ਜਿਹੇ ਹੀ ਹੁੰਦੇ ਹਨ ਅਤੇ ਮਹਾਂਪੁਰਸ਼ਾਂ ਨਾਲ ਜੋੜੀਆਂ ਕਰਾਮਾਤਾਂ ਉਨ੍ਹਾਂ ਨੂੰ ਵਡਿਆਉਣ ਵਾਸਤੇ ਘੜੇ ਗਏ ਕਿੱਸੇ ਹੀ ਹੁੰਦੇ ਹਨ।

ਪਰ ਜਦੋਂ ਇਹ ਗੱਲਾਂ ਮੈਂ ਆਪਣੇ ਘਰ ਪਰਿਵਾਰ ਜਾਂ ਗਲੀ ਗੁਆਂਢ ਵਿਚ ਆਪਣੇ ਤੋਂ ਪਹਿਲੀ ਪੀੜ੍ਹੀ ਦੇ ਲੋਕਾਂ ਨੂੰ ਦੱਸਦਾ ਤਾਂ ਉਹ ਮੈਨੂੰ ਸਿਰ-ਫਿਰਿਆ ਦੱਸਦੇ ਤੇ ਮੇਰਾ ਮਜ਼ਾਕ ਉਡਾਉਂਦੇ। ਕਈ ਆਪਣੇ ਆਪ ਨੂੰ ਬਹੁਤ ਸਿਆਣਾ ਸਿੱਧ ਕਰਨ ਵਾਸਤੇ ਗਾਲ੍ਹਾਂ ਦੀ ਝੜੀ ਵੀ ਲਾ ਦਿੰਦੇ ਤੇ ਮੈਨੂੰ ਕੁੱਟਣ ਨੂੰ ਵੀ ਪੈਂਦੇ। ਇਹੋ ਹਾਲ ਮੇਰੇ ਹਾਣ ਦੀ ਪੀੜ੍ਹੀ ਦਾ ਵੀ ਸੀ। ਮੇਰੇ ਵਿਚਾਰਾਂ ਸਦਕਾ ਮੇਰੇ ਹਾਣੀਆਂ ਵਿਚੋਂ ਮੇਰਾ ਕੋਈ ਦੋਸਤ ਵੀ ਨਹੀਂ ਸੀ ਬਣਦਾ। ਮੈਨੂੰ ਉਨ੍ਹਾਂ ਸਾਰੇ ਵਿਰੋਧੀਆਂ ਉੱਤੇ ਕਦੇ ਗੁੱਸਾ ਤੇ ਕਦੇ ਤਰਸ ਆਉਂਦਾ ਮੈਂ ਆਪਣੇ ਆਪ ਵਿੱਚ ਕੁੜ੍ਹਦਾ ਰਹਿੰਦਾ। ਮੈਂ ਸੋਚਦਾ ਕਿ ਕਾਸ਼ ਮੇਰੇ ਵਿਚਾਰਾਂ ਦੇ ਸਾਰੇ ਵਿਰੋਧੀ ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਕੇ ਵਿਗਿਆਨ ਦੇ ਚਾਨਣ ਵਿੱਚ ਆ ਜਾਣ।

ਖੈਰ, ਜ਼ਿੰਦਗੀ ਆਪਣੇ ਚਾਲੇ ਚਲਦੀ ਰਹੀ ਤੇ ਮੈਂ ਆਪਣੇ ਵਿਚਾਰਾਂ ਦੇ ਸਹਾਰੇ ਕਈ ਕਾਮਯਾਬੀਆਂ ਪ੍ਰਾਪਤ ਕਰ ਕੇ ਜੀਵਨ ਦੇ ਸੱਠਵਿਆਂ ਵਿਚ ਪਹੁੰਚ ਗਿਆ ਹਾਂ। ਹੁਣ ਜਦੋਂ ਕਿ ਵਿਗਿਆਨ ਕਾਢਾਂ ਨੇ ਇਨਸਾਨੀ ਜ਼ਿੰਦਗੀ ਬਹੁਤ ਹੀ ਆਸਾਨ ਕਰ ਦਿੱਤੀ ਹੈ ਤਾਂ ਆਸ ਕੀਤੀ ਜਾਂਦੀ ਹੈ ਕਿ ਆਜ਼ਾਦ ਹਿੰਦੋਸਤਾਨ ਦੇ ਲੋਕਾਂ ਵਿਚੋਂ ਵੀ ਵਹਿਮਾਂ ਭਰਮਾਂ ਦਾ ਜਾਲਾ ਸਾਫ਼ ਹੋ ਗਿਆ ਹੋਊ। ਪਰ ਇਹ ਕੀ? ਸਾਡੇ ਆਮ ਲੋਕਾਂ ਦੀ ਮਾਨਸਿਕਤਾ ਤਾਂ ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਵੀ ਉਹੀ ਹੈ ਜਿਹੜੀ 1960 ਵਿਚ ਹੁੰਦੀ ਸੀ। ਇਹ ਧਾਰਮਿਕ ਕੱਟੜਪੰਥੀ ਤੇ ਧਾਰਮਿਕ ਸਥਾਨਾਂ ਉੱਪਰ ਲਗਦਾ ਸੋਨਾ। ਇਹ ਕਿਸੇ 'ਰੱਬ' ਨਾਂ ਦੀ ਚੀਜ਼ ਨੂੰ ਖੁਸ਼ ਕਰਕੇ ਪਦਾਰਥਕ ਸੁੱਖ ਸਹੂਲਤਾਂ ਪ੍ਰਾਪਤ ਕਰਨ ਦੇ ਆਡੰਬਰ, ਇਹ ਵਹਿਮਾਂ ਭਰਮਾਂ ਦੇ ਪਸਾਰੇ.... ਬਾਬਿਆਂ ਦੇ ਮੱਕੜ-ਜਾਲ, ਕਬਰਾਂ ਉੱਤੇ ਲੱਗਦੇ ਮੇਲੇ.... ਨਾਮ ਨਿਹਾਦ ਮੁਕਤੀ ਵਾਸਤੇ ਕੁੰਭ ਅਤੇ ਗ੍ਰਹਿਣ ਇਸ਼ਨਾਨ, ਮੱਸਿਆ ਪੁੰਨਿਆਂ ਦੀਆਂ ਚੌਂਕੀਆਂ.... ਕੁੜੀਆਂ ਦੀ ਭਰੂਣ ਹੱਤਿਆ, ਤੋਬਾ ! ਤੋਬਾ!

ਪਰ ਹੁਣ ਮੈਨੂੰ ਨਿਰਾਸ਼ਾ ਨਹੀਂ ਹੈ। ਹੁਣ ਇਸ ਅਗਿਆਨਤਾ ਦੇ ਨੇਰ੍ਹੇ ਨੂੰ ਵਿਗਿਆਨ ਦੇ ਚਾਨਣ ਨਾਲ ਆਮ ਆਦਮੀ ਦੇ ਮਨ ਵਿਚੋਂ ਕੱਢਣ ਵਾਸਤੇ ਤੱਤਪਰ ਮੈਨੂੰ ਇਕ ਹੋਰ ਸਾਥੀ ਮਿਲ ਗਿਆ ਹੈ। ਇਹ ਸਾਥੀ ਹੈ, ਫਰੀਦਕੋਟ ਤੋਂ ਜਾਰੀ ਹੁੰਦਾ ਤਰਕਸ਼ੀਲਾਂ ਦਾ ਦੋ-ਮਾਸਿਕ 'ਤਰਕਸ਼ੀਲ' ਰਸਾਲਾ। ਇਹ ਜ਼ਿੰਦਗੀ ਬਾਰੇ ਵਿਗਿਆਨਕ ਸੋਚ ਰੱਖਣ ਵਾਲੇ ਮੇਰੇ ਵਰਗਿਆਂ ਦਾ ਪੰਜਾਬ ਦੀ ਧਰਤੀ ਉਤੇ ਇਕੋ ਇੱਕ ਬੁਲਾਰਾ ਹੈ। ਇਹ ਧਾਰਮਿਕ ਕੱਟੜਪੰਥੀਆਂ ਅਤੇ ਸਮਾਜ ਦੇ ਠੇਕੇਦਾਰਾਂ ਵਲੋਂ ਪੀੜ੍ਹੀ ਦਰ ਪੀੜ੍ਹੀ ਪ੍ਰਚਾਰੇ ਜਾ ਰਹੇ ਵਹਿਮਾਂ ਭਰਮਾਂ ਦੀ ਪੋਲ ਖੋਲ੍ਹਦਾ ਹੈ। ਇਹ ਲੋਕਾਂ ਨੂੰ ਲੰਮੀਆਂ ਕਾਰਾਂ ਵਿਚ ਘੁੰਮਣ ਵਾਲੇ ਬਾਬਿਆਂ ਦੇ ਮੱਕੜ ਜਾਲ ਵਿਚੋਂ ਨਿਕਲ ਕੇ ਵਿਗਿਆਨਕ ਜੀਵਨ ਜਾਂਚ ਅਪਣਾਉਣ ਦੀ ਰਾਹ ਦੱਸਦਾ ਹੈ। ਇਹ ਆਮ ਲੋਕਾਂ ਨੂੰ ਬਲ ਬਖਸ਼ਦਾ ਹੈ ਕਿ ਉਹ ਸਮਾਜ ਵਿਚ ਫੈਲੇ ਵਹਿਮਾਂ ਦਾ ਵਿਗਿਆਨਕ ਵਿਸ਼ਲੇਸ਼ਣ ਕਰਕੇ ਉਨ੍ਹਾਂ ਦੇ ਦੁਰਪ੍ਰਭਾਵਾਂ ਨੂੰ ਆਪਣੀ ਮਾਨਸਿਕਤਾ ਉਤੇ ਭਾਰੂ ਹੋਣ ਤੋਂ ਰੋਕ ਸਕਣ। ਮੈਂ ਇਸ ਉੱਦਮ ਵਾਸਤੇ 'ਤਰਕਸ਼ੀਲ' ਦੇ ਬਲਿਹਾਰੇ ਜਾਂਦਾ ਹਾਂ। ਮੰਨੋ ਭਾਵੇਂ ਨਾ ਮੰਨੋਂ।

**ਜੀ. ਐਸ. ਸੈਣੀ,**
**ਸੇਵਾ-ਮੁਕਤ ਆਈ.ਬੀ. ਅਧਿਕਾਰੀ, ਰਾਜਪੁਰਾ**

**ਸਫਾ 33 ਦੀ ਬਾਕੀ**

ਪਾਖੰਡੀ ਨੂੰ ਉਸ ਮਟੀ ਨੂੰ ਹਟਾਉਣ ਲਈ ਕਿਹਾ ਤਾਂ ਉਸ ਨੇ ਮੰਤਰ-ਜਾਪ ਦੇ ਬਹਾਨੇ 2000 ਰੁਪੈ ਹੋਰ ਮੰਗੇ ਜਦੋਂ ਕਿ ਪਿੰਡ ਦੋਦੜੇ ਦੇ ਇਕ ਭਰਿਅਈ ਸਾਧ ਨੇ ਇਸ 'ਕੰਮ' ਦੇ ਬਦਲੇ ਪੰਜ ਹਜ਼ਾਰ ਰੁਪੈ ਮੰਗੇ। ਚੰਗੇ ਵੇਲੇ ਨੂੰ ਮਿਤੀ 18-3-2006 ਨੂੰ ਸੰਤੇ ਦੀ ਵਹੁਟੀ ਦੇ ਭਤੀਜੇ ਬਿੰਦਰ ਵਾਸੀ ਕਾਲਬੰਜਾਰਾ ਨਾਲ ਉਸ ਦਾ ਸਾਥੀ ਸੁਖਦੇਵ ਸਿੰਘ ਕੌਹਰੀਆਂ ਉਹਨਾਂ ਦੇ ਘਰ ਆਇਆ ਅਤੇ ਬਿਨਾ ਕਿਸੇ ਡਰ ਜਾਂ ਖਰਚੇ ਤੋਂ ਉਸ ਮਟੀ ਜਿਹੀ ਨੂੰ ਢਾਹ ਕੇ ਇੱਟਾਂ ਖੂੰਜੇ ਵਿਚ ਰੱਖ ਦਿੱਤੀਆਂ ਤੇ ਸਾਧ ਦਾ ਚਿਮਟਾ ਪੱਟ ਕੇ ਆਪਣੇ ਨਾਲ ਲੈ ਗਏ ਜੋ ਉਸੇ ਰਾਤ ਪਿੰਡ ਕੌਹਰੀਆਂ ਵਿਖੇ ਚੱਲ ਰਹੇ ਤਰਕਸ਼ੀਲ ਮੇਲੇ ਦੌਰਾਨ ਸਾਨੂੰ ਸਾਰੀ ਗੱਲ ਦੱਸ ਕੇ ਚਿਮਟਾ ਸਾਡੇ ਹਵਾਲੇ ਕਰ ਦਿੱਤਾ। ਮਿਤੀ 26-3-2006 ਨੂੰ ਦਿੜਬਾ ਇਕਾਈ ਦੇ ਸਹਿਯੋਗ ਨਾਲ ਨੇੜਲੇ ਪਿੰਡ ਖੇੜੀ ਨਗਾਹੀਆਂ ਵਿਖੇ ਕਰਵਾਏ ਗਏ ਤਰਕਸ਼ੀਲ ਮੇਲੇ ਸਮੇਂ ਵੀ ਉਹੀ ਚਿਮਟਾ ਵਿਖਾਉਂਦੇ ਹੋਇਆਂ ਅਸੀਂ ਦਰਸ਼ਕਾਂ ਨੂੰ ਸੱਦਾ ਦਿੱਤਾ ਕਿ ਅਜਿਹੇ ਪਾਖੰਡੀ ਸਾਧਾਂ ਅਤੇ ਉਹਨਾਂ ਦੇ ਚਿਮਟਿਆਂ ਤੋਂ ਡਰਨ ਦੀ ਬਜਾਏ ਆਪਣੀ ਹੋਣੀ ਦੇ ਆਪ ਮਾਲਕ ਬਣਨ ਦੀ ਆਦਤ ਪਾਓ। ਇਸ ਘਟਨਾ ਤੋਂ ਦਰਸ਼ਕਾਂ ਨੇ ਬਹੁਤ ਪ੍ਰਭਾਵ ਕਬੂਲਿਆ।

ਇਸ ਤੋਂ ਬਿਨਾਂ ਇਕਾਈ ਬੁਢਲਾਡਾ ਅਤੇ ਇਕਾਈ ਰੱਲਾ ਦੇ ਸਾਥੀਆਂ ਨੇ ਵੀ ਗੁਰਦਰਸ਼ਨ ਮੰਢਾਲੀ ਦੀ ਯੋਗ ਅਗਵਾਈ ਵਿਚ ਵਿਚਰਦਿਆਂ ਬੁਢਲਾਡੇ ਦੇ ਬਹੁਤ ਮਸ਼ਹੂਰ ਇਕ ਪਾਖੰਡੀ ਬਾਬੇ ਰਾਜਾ ਉਰਫ ਕਸ਼ਮੀਰ ਸਿੰਘ ਤੋਂ ਪਿੰਡ ਚੰਨਣਵਾਲ ਦੇ ਹਰਪਾਲ ਸਿੰਘ ਨੱਬੇ ਹਜ਼ਾਰ ਰੁਪੈ ਵਿਚੋਂ ਇਕਾਸੀ ਹਜ਼ਾਰ ਰੁਪੈ ਵਾਪਸ ਕਰਵਾਏ ਜੋ ਉਸ ਪਾਖੰਡੀ ਨੇ ਹਰਪਾਲ ਸਿੰਘ ਦੀ ਨੂੰਹ ਦੀ ਮਾਨਸਿਕ ਪ੍ਰੇਸ਼ਾਨੀ ਨੂੰ ਠੀਕ ਕਰਨ ਦੀ ਆੜ ਵਿਚ ਬਟੋਰੇ ਸਨ।

ਸੋ ਅੱਜ ਲੋੜ ਹੈ ਕਿ ਅਸੀਂ ਖੁਦ ਅਤੇ ਸਮਾਜ ਦੇ ਲੋਕਾਂ ਨੂੰ ਸੁਚੇਤ ਕਰੀਏ ਕਿ ਉਹ ਸਾਧ ਸਿਆਣਿਆਂ ਕੋਲ ਆਪਣੀ ਕਿਰਤ ਦੀ ਲੁੱਟ ਕਰਵਾਉਣ ਦੀ ਬਜਾਏ ਵਿਗਿਆਨਕ ਸੋਚ ਦੇ ਧਾਰਨੀ ਬਣਕੇ ਆਪਣੀ ਜ਼ਿੰਦਗੀ ਤੇ ਸਮਾਜ ਨੂੰ ਖੁਸ਼ਹਾਲ ਬਣਾਉਣ ਲਈ ਇੱਕ ਮੁੱਠ ਹੋ ਕੇ ਸੰਘਰਸ਼ ਦਾ ਰਸਤਾ ਅਖਤਿਆਰ ਕਰਨ।

**ਐਡਵੋਕੇਟ, ਸੁਨਾਮ-148028**

ਜਦ ਕੋਈ ਆਦਮੀ ਸ਼ੇਰ ਨੂੰ ਮਾਰਨਾ ਚਾਹੁੰਦਾ ਹੈ ਤਾਂ ਉਹ ਇਸ ਨੂੰ ਖੇਡ ਆਖਦਾ ਹੈ, ਜਦ ਕੋਈ ਸ਼ੇਰ ਆਦਮੀ ਨੂੰ ਮਾਰਨਾ ਚਾਹੁੰਦਾ ਹੈ ਤਾਂ ਇਸ ਨੂੰ ਵਹਿਸ਼ਤ ਕਿਹਾ ਜਾਂਦਾ ਹੈ। ਅਪਰਾਧ ਅਤੇ ਇਨਸਾਫ ਵਿਚਲਾ ਫਰਕ ਵੀ ਇਸ ਤੋਂ ਜਿਆਦਾ ਨਹੀਂ ਹੈ।

ਗਿਲੋਟੀਨ (ਸਿਰ ਵੱਢਣ ਦੀ ਮਸ਼ੀਨ) ਦੁਆਰਾ ਮਾਰੇ ਜਾਣ ਵਾਲੇ ਅਪਰਾਧੀ ਨੂੰ ਬਦਲਣ ਦੀ ਲੋੜ ਨਹੀਂ ਹੈ। ਗਿਲੋਟੀਨ ਵਾਲੇ ਸਮਾਜ ਪ੍ਰਬੰਧ ਨੂੰ ਬਦਲਣ ਦੀ ਲੋੜ ਹੈ।

ਬਰਨਾਡ ਸ਼ਾਹ

# ਰਹੱਸਮਈ ਘਟਨਾਵਾਂ ਦਾ ਰਾਜ਼

ਚੰਨਣ ਵਾਂਦਰ

ਸਮਾਜ ਵਿੱਚ ਵਾਪਰਨ ਵਾਲੀਆਂ ਗੈਰ ਵਿਗਿਆਨਕ ਘਟਨਾਵਾਂ ਪਿੱਛੇ ਕਿਸੇ ਨਾ ਕਿਸੇ ਰੂਪ ਵਿੱਚ ਮਨੁੱਖ ਦੀ ਅਗਿਆਨਤਾ ਤੇ ਦੂਸਰਿਆਂ ਪ੍ਰਤੀ ਦੁਰ ਵਿਵਹਾਰ ਸ਼ਾਮਲ ਹੁੰਦਾ ਹੈ। ਅਕਸਰ ਹੀ ਵੇਖਣ ਵਿੱਚ ਆਉਂਦਾ ਹੈ ਕਿ ਅਸੀਂ ਆਪਣੇ ਵਿਵਹਾਰ ਨੂੰ ਵੇਖੇ ਪਰਖੇ ਬਿਨਾਂ ਦੂਸਰਿਆਂ ਤੇ ਦੋਸ਼ ਲਗਾਉਣਾ ਸ਼ੁਰੂ ਕਰ ਦਿੰਦੇ ਹਾਂ। ਜਿਸਦਾ ਨਤੀਜਾ ਇਹ ਨਿਕਲਦਾ ਹੈ ਕਿ ਹੱਸਦੇ ਵੱਸਦੇ ਪਰਿਵਾਰ ਮੁਸ਼ਕਲਾਂ ਦਾ ਸ਼ਿਕਾਰ ਬਣ ਜਾਂਦੇ ਹਨ। ਅਜਿਹਾ ਵਰਤਾਰਾ ਪੜ੍ਹੇ ਲਿਖੇ ਸਮਝੇ ਜਾਣ ਵਾਲੇ ਪਰਿਵਾਰਾਂ ਵਿਚ ਵੀ ਵੇਖਣ ਨੂੰ ਮਿਲਦਾ ਹੈ। ਲਗਭਗ 10 ਸਾਲ ਪਹਿਲਾਂ ਲੁਧਿਆਣੇ ਦੀ ਕੁੱਖ 'ਚ ਵਸੇ ਇੱਕ ਨਾਮਵਰ ਪਿੰਡ ਦਾ ਮੱਧ ਵਰਗੀ ਕਿਸਾਨ ਪਰਿਵਾਰ ਘਰ ਵਿਚ ਵਾਪਰਨ ਵਾਲੀਆਂ ਰਹੱਸ ਮਈ ਘਟਨਾਵਾਂ ਤੋਂ ਪ੍ਰੇਸਾਨ ਸੀ। ਪਰਿਵਾਰ ਦੇ ਸਾਰੇ ਮੈਂਬਰ ਕਿਸੇ ਨਾ ਕਿਸੇ ਰੂਪ ਵਿੱਚ ਘਟਨਾਵਾਂ ਨੂੰ ਬਲ ਦਿੰਦੇ ਸਨ।

ਪਰਿਵਾਰ ਦਾ ਮੁਖੀ ਪੜ੍ਹਿਆ ਲਿਖਿਆ ਕਿਸਾਨ ਸੀ। ਉਸਦਾ ਖੇਤੀ ਦਾ ਕੰਮ ਚੰਗਾ ਸੀ। ਸਿੱਟੇ ਵਜੋਂ ਪਰਿਵਾਰ ਦੀ ਆਰਥਿਕ ਹਾਲਤ ਚੰਗੀ ਸੀ। ਉਸਦੇ ਦੋ ਪੁੱਤਰਾਂ ਵਿੱਚੋਂ ਇਕ ਫੌਜ ਵਿੱਚ ਭਰਤੀ ਸੀ। ਜਦ ਉਨ੍ਹਾਂ ਨੇ ਆਪਣੇ ਫੌਜੀ ਪੁੱਤਰ ਦਾ ਵਿਆਹ ਕੀਤਾ ਤਾਂ ਕਿਸੇ ਨੂੰ ਚਿੱਤ ਚੇਤਾ ਵੀ ਨਹੀਂ ਸੀ ਕਿ ਵਿਆਹ ਤੋਂ ਬਾਅਦ ਉਨ੍ਹਾਂ ਦੇ ਘਰ ਦੀ ਸੁੱਖ ਸ਼ਾਂਤੀ ਭੰਗ ਹੋ ਜਾਵੇਗੀ। ਵਿਆਹ ਤੋਂ ਇੱਕ ਮਹੀਨਾ ਬਾਅਦ ਜਦ ਫੌਜੀ ਵਾਪਸ ਆਪਣੀ ਡਿਊਟੀ ਤੇ ਪਰਤ ਗਿਆ ਤਾਂ ਘਟਨਾਵਾਂ ਦਾ ਮੁੱਢ ਬੱਝ ਗਿਆ। ਨੂੰਹ ਰਾਣੀ ਨੇ ਮੰਜਾ ਮੱਲ ਲਿਆ। ਪਰਿਵਾਰ ਦਾ ਇਹ ਮੰਨਣਾ ਸੀ ਕਿ ਇਹ ਅਜਿਹਾ ਫੌਜੀ ਦੇ ਜਾਣ ਕਰਕੇ ਕਰਦੀ ਹੈ। ਹੌਲੀ ਹੌਲੀ ਆਪੇ ਠੀਕ ਹੋ ਜਾਵੇਗੀ। ਪ੍ਰੰਤੂ ਦਿਨੋਂ ਦਿਨ ਘਰ ਦੇ ਹਾਲਾਤ ਵਿਗੜਨ ਲੱਗ ਪਏ। ਦੋ ਹਫਤਿਆਂ ਬਾਅਦ ਨੂੰਹ ਨੂੰ ਦੰਦਲਾਂ ਦੌਰੇ ਪੈਣ ਲੱਗ ਪਏ। ਜਦ ਉਹ ਡਾਕਟਰ ਨੂੰ ਬੁਲਾ ਕੇ, ਮੁੱਢਲੀ ਸਹਾਇਤਾ ਦੇ ਕੇ ਹੋਸ਼ ਵਿੱਚ ਲਿਆਉਂਦੇ ਤਾਂ ਕੁਝ ਸਮੇਂ ਬਾਅਦ ਦੌਰਾ ਫਿਰ ਪੈ ਜਾਂਦਾ। ਇਸ ਵਰਤਾਰੇ ਤੋਂ ਦੋ ਮਹੀਨੇ ਬਾਅਦ ਘਰ ਵਿੱਚ ਮਾਸ ਦੇ ਟੁਕੜੇ ਡਿੱਗਣ ਲੱਗ ਪਏ। ਨੂੰਹ ਰਾਣੀ ਨੇ ਮੰਜਾ ਤਾਂ ਛੱਡ ਦਿੱਤਾ। ਉਹ ਘਰ ਦੇ ਕੰਮ ਕਾਜ ਵਿੱਚ ਵੀ ਹੱਥ ਵਟਾਉਣ ਲੱਗੀ ਪ੍ਰੰਤੂ ਘਟਨਾਵਾਂ ਦਾ ਬਦਲ ਰਿਹਾ ਰੂਪ ਘਰਦਿਆਂ ਨੂੰ ਆਉਣ ਵਾਲੇ ਖਤਰੇ ਬਾਰੇ ਸੁਚੇਤ ਕਰਨ ਲੱਗਾ। ਇੱਕ ਦਿਨ ਸਵੇਰ ਵੇਲੇ ਘਰ ਦੇ ਵਿਹੜੇ ਵਿੱਚ ਲਾਲ ਚੁੰਨੀ ਵਿੱਚ ਟੂਣੇ ਦਾ ਸਮਾਨ ਬੰਨ੍ਹਿਆ ਪਿਆ ਮਿਲਿਆ। ਇਸ ਨੂੰ ਵੇਖ ਕੇ ਘਰ ਦੀਆਂ ਔਰਤਾਂ ਨੇ ਸਾਧ ਸਿਆਣਿਆਂ ਕੋਲ ਜਾਣ ਦਾ ਰਸਤਾ ਫੜ ਲਿਆ। ਫਿਰ ਕੀ ਹੋਣਾ ਸੀ, ਉਨ੍ਹਾਂ ਆਖਿਆ ਕਿ ਤੁਹਾਡੀ ਨੂੰਹ ਨੂੰ ਕੋਈ ਔਹਰ ਹੈ ਇਸੇ ਲਈ ਉਹ ਬਿਮਾਰ ਰਹਿੰਦੀ ਹੈ ਤੇ ਘਰ ਵਿਚ ਇਸ ਤਰਾਂ ਦੀਆਂ ਘਟਨਾਵਾਂ ਵਾਪਰਦੀਆਂ ਹਨ। ਨੂੰਹ ਦੇ ਇਲਾਜ ਲਈ ਉਹ 6 ਮਹੀਨੇ ਤੱਕ ਚੌਂਕੀਆਂ ਭਰਦੇ ਰਹੇ ਤੇ ਡੇਰਿਆਂ ਉੱਪਰ ਭਟਕਦੇ ਰਹੇ। ਦੋ ਤਿੰਨ ਥਾਵਾਂ ਤੇ ਉਹ ਨੂੰਹ ਰਾਣੀ ਨੂੰ ਔਹਰ ਤੋਂ ਮੁਕਤ ਕਰਾਉਣ ਲਈ ਇਸ਼ਨਾਨ ਵੀ ਕਰਵਾ ਕੇ ਲਿਆਏ। ਪਰ ਉਸਦੀ ਹਾਲਤ ਵਿੱਚ ਕੋਈ ਫਰਕ ਨਾ ਪਿਆ ਤੇ ਘਟਨਾਵਾਂ ਵੀ ਲਗਾਤਾਰ ਵਾਪਰਦੀਆਂ ਰਹੀਆਂ। ਘਰਵਾਲਿਆਂ ਦੀ ਪ੍ਰੇਸ਼ਾਨੀ ਦਿਨੋਂ ਦਿਨ ਵੱਧਦੀ ਗਈ। ਉਸ ਦਿਨ ਤਾਂ ਸਾਰਿਆਂ ਦੇ ਖਾਨਿਓਂ ਗਈਆਂ ਜਿਸ ਦਿਨ ਨੂੰਹ ਵਿੱਚ ਉਨ੍ਹਾਂ ਦੇ ਖਾਨਦਾਨ ਵਿੱਚੋਂ ਭਰ ਜਵਾਨੀ ਵਿਚ ਮਰੀ ਨੂੰਹ ਆ ਕੇ ਬੋਲਣ ਲੱਗੀ। ਜਦ ਉਹ ਖੇਡਦੀ ਤਾਂ ਆਖਦੀ, " ਮੈਂ ਜਸਵੀਰ ਕੌਰ ਹਾਂ, ਮੈਂ ਇਸਨੂੰ ਆਪਣੇ ਨਾਲ ਲੈ ਕੇ ਜਾਵਾਂਗੀ।" ਪਰਿਵਾਰ ਨੂੰ ਅਜਿਹੀ ਹਾਲਤ ਵਿੱਚ ਮੁੜ ਡੇਰਿਆਂ ਤੇ ਭਟਕਣਾ ਪਿਆ। ਇਸ ਤਰ੍ਹਾਂ ਪਰਿਵਾਰ ਦੇ ਮਸਲੇ ਨੂੰ ਹੱਲ ਕਰਨ ਲਈ ਕਿਸੇ ਵੱਲੋਂ ਪਾਈ ਦੱਸ ਤੇ ਪਰਿਵਾਰ ਦਾ ਮੁਖੀ ਇਕ ਦਿਨ ਬਰਗਾੜੀ ਆ ਕੇ ਕ੍ਰਿਸ਼ਨ ਨੂੰ ਮਿਲਿਆ। ਮਿੱਥੇ ਦਿਨ ਤੇ ਜਦ ਅਸੀਂ ਉਥੇ ਗਏ ਤਾਂ ਵੇਖਿਆ ਕਿ ਸਾਰਾ ਪਰਿਵਾਰ ਸਹਿਮਿਆ ਹੋਇਆ ਸੀ। ਪਰ ਨੂੰਹ ਦੇ ਚਿਹਰੇ ਤੇ ਸ਼ਿਕਨ ਤੱਕ ਨਹੀਂ ਸੀ। ਅਸੀਂ ਸਾਰਿਆਂ ਨਾਲ ਵੱਖਰੇ ਤੌਰ ਤੇ ਗੱਲਬਾਤ ਕੀਤੀ ਤਾਂ ਪਰਿਵਾਰ ਦੇ ਸਾਰੇ ਮੈਂਬਰ ਰਹੱਸ ਮਈ ਘਟਨਾਵਾਂ ਤੋਂ ਡਰੇ ਹੋਏ ਸਨ ਤੇ ਉਨ੍ਹਾਂ ਦਾ ਇਹ ਮੰਨਣਾ ਸੀ ਕਿ ਘਰ ਵਿੱਚ ਜ਼ਰੂਰ ਹੀ ਕਿਸੇ 'ਓਪਰੀ ਸ਼ੈਅ' ਦਾ ਵਾਸਾ ਹੈ। ਜਿਸਦੇ ਸਿੱਟੇ ਵਜੋਂ ਪਰਿਵਾਰ ਦਾ ਕੋਈ ਨਾ ਕੋਈ ਮੈਂਬਰ ਬਿਮਾਰ ਰਹਿੰਦਾ ਹੈ ਤੇ ਘਰ ਵਿੱਚ ਸੁਖ ਸ਼ਾਂਤੀ ਨਹੀਂ ਰਹਿੰਦੀ। ਜਦ ਅਸੀਂ ਅਖੀਰ ਵਿਚ ਨੂੰਹ ਨਾਲ ਗੱਲ ਕੀਤੀ ਤਾਂ ਸ਼ੁਰੂ ਵਿਚ ਉਸਨੇ ਪੈਰਾਂ ਤੇ ਪਾਣੀ ਨਹੀਂ ਪੈਣ ਦਿੱਤਾ। ਪ੍ਰੰਤੂ ਸਾਡੇ ਵੱਲੋਂ ਵਾਰ ਵਾਰ ਵਿਸ਼ਵਾਸ ਦਿਵਾਉਣ ਤੇ ਉਸਨੇ ਸਾਫ ਸ਼ਬਦਾਂ ਵਿਚ ਸਾਰੀ ਗੱਲ ਸਾਨੂੰ ਦੱਸ ਦਿੱਤੀ। ਉਸਨੇ ਦੱਸਿਆ ਕਿ ਉਸਨੂੰ ਕੋਈ ਬਿਮਾਰੀ ਨਹੀਂ। ਉਹ ਦੰਦਲਾਂ ਦੌਰਿਆਂ ਦਾ ਨਾਟਕ ਜਾਣ ਬੁੱਝ ਕੇ ਇਸ ਲਈ ਕਰਦੀ ਸੀ ਕਿ ਘਰਦੇ ਉਸਦਾ ਖਿਆਲ ਰੱਖਣ ਤੇ ਉਸਨੂੰ ਤੰਗ ਪ੍ਰੇਸ਼ਾਨ ਨਾ ਕਰਨ। ਪ੍ਰੰਤੂ ਜਦੋਂ ਉਸਦੇ ਫੌਜੀ ਪਤੀ ਦੇ ਡਿਊਟੀ ਤੇ ਜਾਣ ਉਪਰੰਤ ਘਰਦਿਆਂ ਨੇ ਉਸ ਨੂੰ ਤੰਗ ਪ੍ਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ਤਾਂ ਉਸਨੇ ਘਰ ਵਿੱਚ ਮਾਸ ਦੇ ਟੁਕੜੇ ਤੇ ਟੂਣੇ ਆਦਿ ਸੁੱਟ ਕੇ ਆਪਣੇ ਢੰਗ ਨਾਲ ਆਪਣਾ ਬਚਾਅ ਕਰਨਾ ਚਾਹਿਆ। ਉਸਨੇ ਦੱਸਿਆ ਕਿ ਘਰ ਵਾਲੇ ਉਸਨੂੰ ਉਸਦੇ ਪਤੀ ਦੀਆਂ ਚਿੱਠੀਆਂ ਤੱਕ ਨਹੀਂ ਪੜ੍ਹਨ ਦਿੰਦੇ ਤੇ ਨਾ ਹੀ ਉਸਨੂੰ ਛੁੱਟੀ ਲੈ ਕੇ ਘਰ ਆਉਣ ਲਈ ਆਖਦੇ ਹਨ। ਜਦ ਅਸੀਂ ਉਸਨੂੰ ਇਹ ਵਿਸ਼ਵਾਸ ਦੁਆਇਆ ਕਿ ਅੱਗੇ ਤੋਂ ਘਰਦੇ ਉਸ ਨਾਲ ਅਜਿਹਾ ਵਿਵਹਾਰ ਹਰਗਿਜ਼ ਨਹੀਂ ਕਰਨਗੇ ਤਾਂ ਉਸਨੇ ਆਖਿਆ ਕਿ ਉਹ ਵੀ ਅੱਗੇ ਤੋਂ ਘਰ ਵਿੱਚ ਅਜਿਹੀ ਕੋਈ ਘਟਨਾ ਨਹੀਂ ਕਰੇਗੀ ਜਿਸ ਨਾਲ ਪਰਿਵਾਰ ਦੀ ਸੁਖ ਸ਼ਾਂਤੀ ਭੰਗ ਹੋਵੇ ਤੇ ਘਰ ਵਾਲਿਆਂ ਨੂੰ ਇਲਾਜ ਲਈ ਡੇਰਿਆਂ ਤੇ ਚੌਂਕੀਆਂ ਭਰਨ ਲਈ ਮਜ਼ਬੂਰ ਹੋਣਾ ਪਵੇ। ਸਾਡੇ ਸੁਝਾਵਾਂ ਨੂੰ ਪਰਿਵਾਰ ਮੁਖੀ ਤੇ ਉਸਦੀ ਪਤਨੀ ਨੇ ਖੁਸ਼ੀ ਨਾਲ ਸਵੀਕਾਰ ਕੀਤਾ ਤੇ ਸਾਡੇ ਬੈਠਿਆਂ ਹੀ ਆਪਣੇ ਫੌਜੀ ਪੁੱਤਰ ਨੂੰ ਦੋ ਹਫਤਿਆਂ ਦੀ ਛੁੱਟੀ ਲੈ ਕੇ ਘਰ ਆਉਣ ਲਈ ਪੱਤਰ ਲਿਖਿਆ। ਨੂੰਹ ਵੀ ਪਰਿਵਾਰ ਦਾ ਬਦਲਿਆਂ ਵਤੀਰਾ ਵੇਖ ਕੇ ਖੁਸ਼ ਸੀ। ਸਾਡੀ ਉਸ ਫੇਰੀ ਤੋਂ ਬਾਅਦ ਪਰਿਵਾਰ ਵਿੱਚ ਪਹਿਲਾਂ ਵਾਂਗ ਕੋਈ ਰਹੱਸ ਮਈ ਘਟਨਾ ਨਹੀਂ ਵਾਪਰੀ ਤੇ ਪਰਿਵਾਰ ਮੁੜ ਰੰਗੀਂ ਵੱਸਣ ਲੱਗ ਪਿਆ। ❊





# ਲੂਈ ਪਾਸਚਰ ਤੇ ਪਾਸਚੀਕਰਣ

ਸੰਜੀਵਨ ਸਿੰਘ ਡਢਵਾਲ

ਕਿਸੇ ਵੀ ਵਿਅਕਤੀ ਦਾ ਮਹਾਨ ਹੋਣਾ ਉਸਦੇ ਦੇਸ਼, ਕੌਮ, ਧਰਮ, ਜਾਤੀ ਤੇ ਇਲਾਕੇ ਉੱਪਰ ਨਿਰਭਰ ਨਹੀਂ ਕਰਦਾ, ਸਗੋਂ ਉਸਦੀ ਸ਼ਖਸ਼ੀਅਤ ਤੇ ਕੀਤੇ ਕੰਮਾਂ ਉਪਰ ਨਿਰਭਰ ਕਰਦਾ ਹੈ। ਇਹ ਗੱਲ ਕਿਸੇ ਨੂੰ ਸੁਣਨ ਵਿੱਚ ਭਾਵੇਂ ਸੱਚੀ ਨਾ ਲੱਗੇ ਪਰ ਸੱਚਾਈ ਹੈ ਕਿ ਚਮੜੇ ਦਾ ਕੰਮ ਕਰਨ ਵਾਲੇ ਇੱਕ ਵਿਅਕਤੀ ਦੇ ਪੁੱਤਰ ਨੂੰ ਬੁਹਤ ਹੀ ਭ਼ਿਆਨਕ ਹਲਕਾਅ (ਰੈਬਿਜ਼) ਦੀ ਬੀਮਾਰੀ ਤੋਂ ਬਚਾਅ ਦਾ ਟੀਕਾ ਤਿਆਰ ਕੀਤਾ। ਏਨਾ ਹੀ ਨਹੀਂ ਉਸ ਮਹਾਨ ਵਿਗਿਆਨੀ ਨੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਅਜਿਹੀਆਂ ਖੋਜਾਂ ਕਰਕੇ ਦਿੱਤੀਆਂ ਜਿਹੜੀਆਂ ਆਪਣੇ ਭੋਜਨ ਪਦਾਰਥਾਂ ਨੂੰ ਖਰਾਬ ਹੋਣ ਤੋਂ ਬਚਾਉਣ ਦੇ ਕੰਮ ਆਉਂਦੀਆਂ ਹਨ। ਉਸ ਮਹਾਨ ਵਿਗਿਆਨੀ ਦਾ ਨਾਂ ਸੀ ਲੂਈ ਪਾਸਚਰ। ਉਸੇ ਦੇ ਨਾਂ 'ਤੇ ਭੋਜਨ ਪਦਾਰਥਾਂ ਨੂੰ ਸੁਰੱਖਿਅਤ ਰੱਖਣ ਦੇ ਢੰਗ 'ਤੇ ਪਾਸਚੂਰਾਈਜ਼ੇਸ਼ਨ ਜਾਂ ਪਾਸਚੀਕਰਨ ਆਖਦੇ ਹਨ। ਅੱਜ ਵੀ ਅਸੀਂ ਦੁੱਧ ਨੂੰ ਪੈਕਟਾਂ ਵਿੱਚ ਬੰਦ ਕਰਕੇ ਵੇਚਣ ਤੋਂ ਪਹਿਲਾਂ ਉਸਦਾ ਪਾਸਚੀਕਰਨ ਕਰਦੇ ਹਾਂ। ਲੂਈ ਪਾਸਚਰ ਦੀ ਖੋਜ ਤੋਂ ਪਹਿਲਾਂ ਜਦ ਕਿਸੇ ਵਿਅਕਤੀ ਨੂੰ ਹਲਕਿਆ ਕੁੱਤਾ ਕੱਟ ਜਾਂਦਾ ਸੀ ਤਾਂ ਉਸਦੇ ਜ਼ਖਮ ਨੂੰ ਗਰਮ ਲੋਹੇ ਦੀ ਸਲਾਖ਼ ਨਾਲ ਸਾੜਿਆ ਕਰਦੇ ਸਨ ਤਾਂ ਜੋ ਹਲਕਾਅ ਦੇ ਜੀਵਾਣੂ ਮਰ ਜਾਣ। ਪ੍ਰੰਤੂ ਇਹ ਦ੍ਰਿਸ਼ ਦਿਲ ਦਹਿਲਾ ਦੇਣ ਵਾਲਾ ਹੁੰਦਾ ਸੀ। ਪਾਸਚਰ ਨੇ ਜਦ ਇੱਕ ਦਿਨ ਇਹ ਦ੍ਰਿਸ਼ ਦੇਖਿਆ ਤਾਂ ਉਸਨੇ ਮਨ ਵਿੱਚ ਫੈਸਲਾ ਕਰ ਲਿਆ ਕਿ ਉਹ ਹਲਕਾਅ ਤੋਂ ਬਚਾਅ ਦਾ ਆਸਾਨ ਤਰੀਕਾ ਖੋਜੇਗਾ। ਇਸ ਦਿਸ਼ਾ ਵਿੱਚ ਕੰਮ ਕਰਦਿਆਂ ਉਸਨੇ ਇੱਕ ਪਾਗਲ ਕੁੱਤੇ ਦੇ ਜਬਾੜੇ ਵਿੱਚੋਂ ਥੁੱਕ ਲੈ ਕੇ ਆਪਣੇ ਸਹਿਯੋਗੀ ਰੌਕਸ ਨਾਲ ਮਿਲਕੇ ਇਸ ਥੁੱਕ ਦਾ ਅਧਿਐਨ ਕੀਤਾ। ਪਾਗਲ ਕੁੱਤੇ ਅਧਰੰਗ ਨਾਲ ਮਰਦੇ ਸਨ ਇਸ ਦਾ ਭਾਵ ਇਹ ਕਿ ਹਲਕਾਅ ਦੇ ਸੂਖ਼ਮ ਜੀਵ ਉਨ੍ਹਾਂ ਦੇ ਦਿਮਾਗ 'ਤੇ ਨਾੜੀ ਪ੍ਰਣਾਲੀ ਉੱਪਰ ਅਸਰ ਕਰਦੇ ਸਨ। ਅਜਿਹੇ ਕੀਟਾਣੂ ਕੁੱਤੇ, ਬਿੱਲੀ ਅਤੇ ਖ਼ਰਗੋਸ਼ ਆਦਿ ਜੀਵਾਂ ਦੇ ਥੁੱਕ ਵਿੱਚ ਹੀ ਹੁੰਦੇ ਹਨ। ਉਸਦੇ ਮਰੇ ਹੋਏ ਪਾਗਲ ਕੁੱਤੇ ਦੇ ਦਿਮਾਗ ਵਿੱਚੋਂ ਇਹ ਜੀਵਾਣੂ ਕੱਢੇ ਤੇ ਉਨ੍ਹਾਂ ਨੂੰ ਮਾਰਨ ਲਈ ਟੀਕਾ ਬਣਾਇਆ। ਪ੍ਰਯੋਗ ਕਰਨ ਲਈ ਉਸਨੇ ਇਕ ਪਾਗਲ ਕੁੱਤੇ ਤੋਂ ਦੋ ਤੰਦਰੁਸਤ ਕੁੱਤਿਆਂ ਤੋਂ ਕਟਵਾਇਆ। ਉਨ੍ਹਾਂ ਵਿੱਚੋਂ ਇੱਕ ਕੁੱਤੇ ਨੂੰ ਉਸ ਨੇ ਆਪਣੇ ਵੱਲੋਂ ਤਿਆਰ ਕੀਤਾ ਟੀਕਾ ਲਗਾਇਆ ਅਤੇ ਦੂਸਰੇ ਨੂੰ ਨਾ ਲਗਾਇਆ। ਦੋਹਾਂ ਕੁੱਤਿਆਂ ਨੂੰ ਵੱਖ ਵੱਖ ਕਰਕੇ ਰੱਖਿਆ ਗਿਆ। ਜਿਸ ਕੁੱਤੇ ਨੂੰ ਉਸਨੇ ਆਪਣਾ ਤਿਆਰ ਕੀਤਾ ਟੀਕਾ ਲਗਾਇਆ ਸੀ ਉਹ ਕਈ ਮਹੀਨਿਆਂ ਤੱਕ ਤੰਦਰੁਸਤ ਰਿਹਾ ਪਰ ਜਿਸ ਨੂੰ ਟੀਕਾ ਨਹੀਂ ਲਗਾਇਆ ਸੀ ਉਹ ਜਲਦੀ ਹੀ ਮਰ ਗਿਆ। ਇਸ ਘਟਨਾਂ ਤੋਂ ਬਾਅਦ ਪਾਸਚਰ ਤੇ ਰੌਕਸ ਨੂੰ ਇਹ ਯਕੀਨ ਹੋ ਗਿਆ ਕਿ ਉਨ੍ਹਾਂ ਦਾ ਇਹ ਟੀਕਾ ਕਾਮਯਾਬ ਹੈ। ਫਿਰ ਉਨ੍ਹਾਂ ਹਲਕਾਅ ਦੇ ਟੀਕੇ ਨੂੰ ਕੁਝ ਘੱਟ ਸ਼ਕਤੀ ਦਾ ਤਿਆਰ ਕਰਕੇ ਇੱਕ ਅਜਿਹੇ ਲੜਕੇ ਨੂੰ ਲਗਾਇਆ ਜਿਸ ਨੂੰ ਹਲਕੇ ਕੁੱਟੇ ਨੇ ਕੱਟਿਆ ਹੋਇਆ ਸੀ। ਉਸ ਲੜਕੇ ਨੂੰ 10 ਦਿਨਾਂ ਵਿੱਚ 12 ਟੀਕੇ ਲਗਾਏ ਗਏ ਤਾਂ ਉਹ ਲੜਕਾ ਬਿਲਕੁਲ ਤੰਦਰੁਸਤ ਹੋ ਗਿਆ। ਇਸ ਤਰ੍ਹਾਂ ਪਾਸਚਰ ਤੇ ਰੌਕਸ ਦੀ ਖੋਜ ਰੰਗ ਲਿਆਈ ਤੇ ਉਨ੍ਹਾਂ ਹਲਕਾਅ ਤੋਂ ਬਚਣ ਦਾ ਟੀਕਾ ਤਿਆਰ ਕਰ ਦਿੱਤਾ।

ਫਿਰ ਪਾਸਚਰ ਨੇ ਸੂਖ਼ਮ ਜੀਵਾਂ 'ਤੇ ਵੀ ਕਈ ਅਧਿਐਨ ਕੀਤੇ ਖਾਸ ਕਰਕੇ ਖਾਣ ਪੀਣ ਵਾਲੇ ਪਦਾਰਥਾਂ 'ਤੇ। ਉਸਨੇ ਆਪਣੀਆਂ ਖੋਜ਼ਾਂ ਰਾਹੀਂ ਇਹ ਪਤਾ ਲਗਾਇਆ ਕਿ ਸਾਡੇ ਸਾਰੇ ਹੀ ਭੋਜਨ ਪਦਾਰਥਾਂ ਵਿੱਚ ਉੱਲੀ, ਬੈਕਟੀਰੀਆ ਜਾਂ ਖਮੀਰ ਬੀਜਾਣੂ ਹੁੰਦੇ ਹਨ ਜੋ ਕਿ ਢੁੱਕਵਾ ਤਾਪਮਾਨ ਅਤੇ ਨਮੀ ਮਿਲਣ 'ਤੇ ਭੋਜਨ ਪਦਾਰਥਾਂ ਨੂੰ ਖਰਾਬ ਕਰਦੇ ਹਨ ਤੇ ਉਨ੍ਹਾਂ ਵਿੱਚ ਕਈ ਤਰ੍ਹਾਂ ਦੇ ਹਾਨੀਕਾਰਕ ਰਸਾਇਣ ਪੈਦਾ ਕਰਦੇ ਹਨ। ਪਰ ਜੇਕਰ ਸੂਖ਼ਮ ਜੀਵਾਂ ਨੂੰ ਵੱਧਣੋਂ ਰੋਕ ਲਿਆ ਜਾਵੇ ਤਾਂ ਭੋਜਨ ਪਦਾਰਥ ਖਰਾਬ ਹੋਣੋ ਬਚ ਸਕਦੇ ਹਨ। ਲੂਈ ਪਾਸਚਰ ਨੇ ਭੋਜਨ ਪਦਾਰਥਾਂ ਦੀ ਸੁਰੱਖਿਆ ਲਈ ਜਿਹੜੀ ਖੋਜ ਕੀਤੀ ਉਹ ਇਹ ਸੀ ਕਿ ਸੂਖ਼ਮ ਜੀਵਾਂ ਨੂੰ ਮਾਰ ਕੇ ਫਿਰ ਭੋਜਨ ਪਦਾਰਥਾਂ ਨੂੰ ਡੱਬਾ ਬੰਦ ਕਰਨਾ। ਇਸ ਢੰਗ ਦਾ ਨਾਂ ਲੂਈ ਪਾਸਚਰ ਦੇ ਨਾਂ 'ਤੇ ਹੀ ਪਾਸਚੀਕਰਨ ਰੱਖਿਆ ਗਿਆ। ਜਦ ਅਸੀਂ ਦੁੱਧ ਨੂੰ ਬਹੁਤ ਉੱਚੇ ਤਾਪਮਾਨ 'ਤੇ ਉਬਾਲਦੇ ਹਾਂ ਤਾਂ ਉਸ ਵਿਚਲੇ ਸੂਖ਼ਮ ਜੀਵ ਮਰ ਜਾਂਦੇ ਹਨ, ਫਿਰ ਇਸ ਦੁੱਧ ਨੂੰ ਪੈਕਟ ਵਿੱਚ ਬੰਦ ਕਰਨ 'ਤੇ ਉਹ ਛੇਤੀ ਖਰਾਬ ਨਹੀਂ ਹੁੰਦਾ। ਧੁੱਪ ਵਿਚਲੀਆਂ ਪਰਾ ਵੈਂਗਣੀ ਜਾਂ ਅਲਟਰਾਵਾਇਲੈੱਟ ਕਿਰਨਾ ਵੀ ਅਜਿਹੇ ਸੂਖ਼ਮ ਜੀਵਾਂ ਨੂੰ ਮਾਰਦੀਆਂ ਹਨ। ਅਜੋਕੇ ਯੁੱਗ ਵਿੱਚ ਤਾਂ ਭੋਜਨ ਪਦਾਰਥਾਂ ਨੂੰ ਸੁਰੱਖਿਅਤ ਰੱਖਣ ਲਈ ਪੈਕਟ ਬੰਦ ਕਰਨ ਤੋਂ ਬਾਅਦ ਪਰਾ ਵੈਂਗਣੀ ਕਿਰਨਾਂ ਵਿੱਚ ਦੀ ਗੁਜ਼ਾਰ ਕੇ ਕੀਟਾਣੂ ਰਹਿਤ ਕੀਤਾ ਜਾਂਦਾ ਹੈ। ਭੋਜਨ ਪਦਾਰਥਾਂ ਨੂੰ ਸਵਾਦੀ ਬਣਾਉਣ ਅਤੇ ਸੁਰੱਖਿਅਤ ਰੱਖਣ ਦਾ ਇੱਕ ਹੋਰ ਢੰਗ ਹੈ ਸੂਖ਼ਮ ਜੀਵਾਂ ਨੂੰ ਅੱਧਮੋਏ ਕਰਨਾ ਜਾਂ ਬੈਕਟੀਰੀਓਸਟੈਟਿਕ ਢੰਗ, ਇਸ ਵਿੱਚ ਭੋਜਨ ਪਦਾਰਥਾਂ ਨੂੰ ਖੰਡ ਜਾਂ ਲੂਣ ਦੇ ਘੋਲ ਵਿੱਚ ਰੱਖਿਆ ਜਾਂਦਾ ਹੈ। ਇਸ ਨਾਲ ਉਨ੍ਹਾਂ ਦੇ ਸਰੀਰ ਦਾ ਪਾਣੀ ਬਾਹਰ ਆ ਜਾਂਦਾ ਹੈ ਤੇ ਨਿਰਜਲੀਕਰਣ (ਡੀਹਾਈਡਰੇਸ਼ਨ) ਨਾਲ ਉਹ ਅੱਧਮੋਏ ਹੋ ਜਾਂਦੇ ਹਨ ਤੇ ਉਨ੍ਹਾਂ ਦਾ ਵਾਧਾ ਰੁੱਕ ਜਾਂਦਾ ਹੈ। ਪ੍ਰੰਤੂ ਜਦੋਂ ਅਜਿਹੇ ਭੋਜਨ ਪਦਾਰਥਾਂ ਨੂੰ ਖੰਡ ਜਾਂ ਲੂਣ ਦੇ ਘੋਲ ਵਿੱਚੋਂ ਬਾਹਰ ਕੱਢਿਆ ਜਾਂਦਾ ਹੈ ਤਾਂ ਜੀਵਾਣੂ ਦਾ ਵਾਧਾ ਸ਼ੁਰੂ ਹੋ ਜਾਂਦਾ ਹੈ। ਫਲਾਂ, ਸਬਜੀਆਂ ਦੇ ਅਚਾਰ, ਮੁਰੱਬੇ, ਜੈਮ ਅਤੇ ਸ਼ਰਬਤ ਆਦਿ ਬਣਾਉਣ ਸਮੇਂ ਇਹੋ ਢੰਗ ਅਪਣਾਇਆ ਜਾਂਦਾ ਹੈ। ਜਦ ਅਸੀਂ ਭੋਜਨ ਪਦਾਰਥਾਂ ਨੂੰ ਬਰਫ਼ ਜਾਂ ਫਰਿੱਜ ਵਿੱਚ ਰੱਖਦੇ ਹਾਂ ਤਾਂ ਅਸਥਾਈ ਤੌਰ ਤੇ ਜੀਵਾਣੂਆਂ ਦਾ ਵਾਧਾ ਰੁਕ ਜਾਂਦਾ ਹੈ। ਅਜਿਹੀਆਂ ਖੋਜਾਂ ਲਈ ਲੂਈ ਪਾਸਚਰ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ।

✆94175-50741

# ਬਲੀ ਚੜ੍ਹੇ ਰੁੱਖਾਂ ਦੀ ਦਾਸਤਾਨ

**ਬਲਕਾਰ ਸਿੰਘ**

ਭਾਰਤ ਸਰਕਾਰ ਦੀ ਵਣ ਨੀਤੀ ਅਨੁਸਾਰ ਦੇਸ਼ ਦੀ ਕੁੱਲ' ਭੂਗੋਲਿਕ ਭੂਮੀ ਦੇ 33 ਪ੍ਰਤੀਸ਼ਤ ਭਾਗ ਉਪਰ ਜੰਗਲ ਹੋਣੇ ਚਾਹੀਦੇ ਹਨ। ਭਾਰਤ ਵਿੱਚ ਮੰਗਲ ਸਰਵੇਖਣ ਦੇ ਅੰਕੜੇ 2003 ਅਨੁਸਾਰ ਦੇਸ਼ ਦੇ ਕਰੀਬ 19.27 ਪ੍ਰਤੀਸ਼ਤ ਭਾਗ ਉਪਰ ਹੀ ਜੰਗਲ ਰਹਿ ਗਏ ਹਨ ਅਤੇ ਇਸ ਵਿਚੋਂ ਵੀ ਸਿਰਫ 11.7 ਪ੍ਰਤੀਸ਼ਤ ਭਾਗ ਉਪਰ ਹੀ ਸੰਘਣੇ ਜੰਗਲ ਹਨ। ਜਿੱਥੇ ਭਾਰਤ ਵਿਚ ਜੰਗਲਾਂ ਦੀ ਸਥਿਤੀ ਇੰਨੀ ਚਿੰਤਾਜਨਕ ਹੈ ਉਥੇ ਬਜਾਏ ਨਵੇਂ ਰੁੱਖ ਲਵਾਉਣ ਦੇ ਉਲਟਾ ਉੱਗੇ ਹੋਏ ਹਰੇ-ਭਰੇ ਰੁੱਖ ਕੱਟੇ ਜਾ ਰਹੇ ਹਨ। ਇਸੇ ਤਰ੍ਹਾਂ ਦੀ ਇਕ ਘਟਨਾ ਪਿੰਡ ਜਮਸ਼ੇਰ ਖਾਸ (ਜਲੰਧਰ) ਵਿਚ ਘਟੀ। ਪਿੰਡ ਵਿਚ 13 ਫਰਵਰੀ, 2006 ਲੋਹੜੀ ਵਾਲੇ ਦਿਨ ਨੂੰ 'ਸੰਤ' ਦਲੇਲ ਸਿੰਘ ਜੀ ਦਾ ਜਨਮ ਉਹਨਾਂ ਦੇ ਚੇਲੇ ਭਗਵਾਨ ਜੀ ਵੱਲੋਂ ਬੜੀ ਧੂਮ-ਧਾਮ ਨਾਲ ਮਨਾਇਆ ਗਿਆ। ਜਨਮ ਦਿਨ ਮਨਾਉਣ ਲਈ 8 ਏਕੜ ਜ਼ਮੀਨ ਖਾਲੀ ਕੀਤੀ ਗਈ। 13 ਫਰਵਰੀ ਤੋਂ ਲਗਭਗ ਦੋ ਮਹੀਨੇ ਪਹਿਲਾਂ ਹੀ ਇਸ ਜ਼ਮੀਨ ਵਿਚ ਵਿਸ਼ਾਲ ਪੰਡਾਲ ਲਾਉਣ ਦੀ ਤਿਆਰੀ ਚੱਲ ਪਈ। ਪੰਡਾਲ ਲਾਉਣ ਲਈ ਸਭ ਤੋਂ ਪਹਿਲੀ ਅੜਚਣ ਸਨ ਏਸ 8 ਏਕੜ ਜ਼ਮੀਨ ਵਿਚ ਉੱਗੇ ਰੁੱਖ। ਸ਼ਰਧਾਲੂ ਲੋਕਾਂ ਨੇ ਬੜੀ ਬੇਰਹਿਮੀ ਨਾਲ ਇਸ 8 ਏਕੜ ਜ਼ਮੀਨ ਵਿਚ ਉੱਗੇ 45 ਤੋਂ 50 ਤੱਕ ਦੀ ਗਿਣਤੀ ਦੇ ਰੁੱਖ ਵੱਢ ਦਿੱਤੇ।

ਆਮ ਤੌਰ ਤੇ ਕੋਈ ਰੁੱਖ ਵੱਢਣ ਤੋਂ ਪਹਿਲਾਂ ਜ਼ਿਲਾ ਪ੍ਰਸ਼ਾਸਨ ਤੋਂ ਆਗਿਆ ਲੈਣੀ ਪੈਂਦੀ ਹੈ, ਰੁੱਖ ਵੱਢਣ ਦੀ ਆਗਿਆ ਦੁੱਗਣੇ ਰੁੱਖ ਲਗਾਉਣ ਦੀ ਸ਼ਰਤ ਤੇ ਹੀ ਦਿੱਤੀ ਜਾਂਦੀ ਹੈ। ਪਰ ਇੱਥੇ ਕਿਸੇ ਨੇ ਵੀ ਇਹ ਆਗਿਆ ਲੈਣ ਦੀ ਕੋਸ਼ਿਸ਼ ਨਹੀਂ ਕੀਤੀ ਤੇ ਆਪਣੀ ਮਰਜ਼ੀ ਨਾਲ ਹੀ ਏਨੇ ਰੁੱਖ ਵੱਢ ਦਿੱਤੇ। 2003 ਵਿਚ ਕੇਂਦਰੀ ਵਣ ਵਿਭਾਗ ਦੀ ਇਕ ਰਿਪੋਰਟ ਅਨੁਸਾਰ ਸਾਡੇ ਦੇਸ਼ ਵਿਚ 26 ਹਜ਼ਾਰ ਵਰਗ ਕਿਲੋਮੀਟਰ ਸੰਘਣੇ ਜੰਗਲਾਂ ਦਾ ਸਫ਼ਾਇਆ ਹੋ ਚੁੱਕਾ ਹੈ। ਕੇਂਦਰੀ ਵਣ ਵਿਭਾਗ ਦੇ ਅੰਕੜਿਆਂ ਅਨੁਸਾਰ ਭਾਰਤ ਵਿਚ ਸਭ ਤੋਂ ਵੱਧ ਜੰਗਲ ਕਰਨਾਟਕ ਵਿਚ, ਜੋ ਕਿ 34 ਪ੍ਰਤੀਸ਼ਤ ਹਨ। ਇਸ ਤੋਂ ਬਾਅਦ 25 ਪ੍ਰਤੀਸ਼ਤ ਜੰਮੂ-ਕਸ਼ਮੀਰ ਵਿਚ, 24 ਪ੍ਰਤੀਸ਼ਤ ਬਿਹਾਰ-ਝਾਰਖੰਡ ਵਿਚ, 11.8 ਪ੍ਰਤੀਸ਼ਤ ਮਹਾਰਾਸ਼ਟਰ ਵਿਚ, 11.3ਪ੍ਰਤੀਸ਼ਤ ਉਤਰ-ਪ੍ਰਦੇਸ਼ ਵਿਚ, 3.8 ਪ੍ਰਤੀਸ਼ਤ ਰਾਜਸਥਾਨ ਵਿਚ ਅਤੇ ਸਭ ਤੋਂ ਘੱਟ 2.5 ਪ੍ਰਤੀਸ਼ਤ ਪੰਜਾਬ ਵਿਚ ਜੰਗਲ ਬਾਕੀ ਬਚੇ ਹਨ। ਜਿਸ ਪੰਜਾਬ ਵਿੱਚ ਪਹਿਲਾਂ ਤੋਂ ਹੀ ਰੁੱਖਾਂ ਦੀ ਗਿਣਤੀ ਏਨੀ ਘੱਟ ਹੈ ਉੱਥੇ ਸ਼ਰਧਾ ਤਹਿਤ ਬੇਰਹਿਮੀ ਨਾਲ ਰੁੱਖ ਕਤਲ ਕਰ ਦਿੱਤੇ ਜਾਣਾ ਕਿਸੇ ਅਪਰਾਧ ਤੋਂ ਘੱਟ ਨਹੀਂ ਹੈ।

'ਸੰਤ' ਦੇ ਆਉਣ ਤੇ ਸਿਰਫ ਰੁੱਖ਼ਾਂ ਦਾ ਹੀ ਨੁਕਸਾਨ ਨਹੀਂ ਹੋਇਆ ਸਗੋਂ 8 ਏਕੜ ਜ਼ਮੀਨ ਲਗਭਗ 4 ਮਹੀਨੇ ਖਾਲੀ ਪਈ ਰਹੀ। ਇਸ ਵਿਚ ਉੱਗਣ ਵਾਲੀ ਫ਼ਸਲ ਉੱਗਣ ਤੋਂ ਪਹਿਲਾਂ ਹੀ ਮਾਰ ਦਿੱਤੀ ਗਈ ਜਿਸ ਨਾਲ ਸੁਭਾਵਿਕ ਹੀ ਫ਼ਸਲ ਦੇ ਉਤਪਾਦਨ ਵਿਚ ਗਿਰਾਵਟ ਆਵੇਗੀ। ਫਸਲ ਬੀਜਣ ਤੋਂ ਵੱਢਣ ਤੱਕ ਜਿੰਨੇ ਮਜ਼ਦੂਰਾਂ ਨੂੰ ਇਨ੍ਹਾਂ ਖੇਤਾਂ ਵਿਚ ਕੰਮ ਮਿਲਣਾ ਸੀ ਉਹਨਾਂ ਦਾ ਰੋਜ਼ਗਾਰ ਵੀ ਗਿਆ। ਖੇਤ ਸੜਕ ਦੇ ਕਿਨਾਰੇ ਹੋਣ ਕਰਕੇ ਆਵਾਜਾਈ ਵੀ ਪ੍ਰਭਾਵਿਤ ਹੋਈ। ਲਗਾਤਾਰ ਚਲਦੇ ਸਪੀਕਰ ਨੇ ਅਵਾਜ਼ ਪ੍ਰਦੂਸ਼ਣ ਵਿਚ ਵੀ ਵਾਧਾ ਕੀਤਾ।

ਖੈਰ...ਖ਼ੇਤ ਤਾਂ ਕੁੱਝ ਮਹੀਨੇ ਬਾਅਦ ਹਰੇ-ਭਰੇ ਹੋ ਗਏ ਪਰ ਜਿਹੜੇ ਰੁੱਖਾਂ ਦਾ ਜੀਵਨ ਖਤਮ ਕਰ ਦਿੱਤਾ ਗਿਆ ਉਹ ਵਾਪਸ ਨਹੀਂ ਮੁੜਿਆ। ਇਕ ਨਵੇਂ ਪੌਦੇ ਨੂੰ ਰੁੱਖ ਬਣਨ ਵਿਚ 5 ਤੋਂ 10 ਸਾਲ ਲੱਗ ਜਾਂਦੇ ਹਨ ਪਰ ਇਨ੍ਹਾਂ ਨੇ ਰੁੱਖ ਵੱਢਣ ਵਿਚ ਇਕ ਦਿਨ ਵੀ ਨਹੀਂ ਲਾਇਆ ਅਤੇ ਨਾ ਹੀ ਕਿਸੇ ਬਾਅਦ ਵਿਚ ਕੋਈ ਨਵਾਂ ਪੌਦਾ ਲਾਇਆ। ਇਹਨਾਂ ਭਗਤਾਂ ਨੂੰ ਸ਼ਾਇਦ ਇਹ ਨਹੀਂ ਪਤਾ ਕਿ ਰੁੱਖ ਵੱਢਣ ਨਾਲ ਸਭ ਤੋਂ ਵੱਧ ਪ੍ਰਭਾਵਿਤ ਮਨੁੱਖੀ ਜੀਵਨ ਹੀ ਹੋਵੇਗਾ। ਰੁੱਖ ਜੋ ਕਿ ਪ੍ਰਦੂਸ਼ਣ ਦੀ ਰੋਕਥਾਮ ਕਰਦੇ ਹਨ, ਰੁੱਖ ਵੱਢਣ ਨਾਲ ਵਾਯੂਮੰਡਲ ਵਿਚ ਪ੍ਰਦੂਸ਼ਣ ਵਧੇਗਾ। ਰੁੱਖ ਕਾਰਬਨ-ਡਾਈਆਕਸਾਈਡ ਲੈ ਕੇ ਆਕਸੀਜਨ ਛੱਡਦੇ ਹਨ, ਅਤੇ ਜੇਕਰ ਰੁੱਖ ਵੱਢ ਦਿੱਤੇ ਜਾਣ ਤਾਂ ਕਾਰਬਨ-ਡਾਈਆਕਸਾਈਡ ਗੈਸ ਦੀ ਮਾਤਰਾ ਵਧੇਗੀ ਜਿਸ ਨਾਲ ਤਾਪਮਾਨ ਵਧੇਗਾ ਤੇ ਚੱਟਾਨਾਂ ਉੱਪਰ ਜੰਮੀ ਬਰਫ ਪਿਘਲ ਜਾਵੇਗੀ, ਬਰਸਾਤਾਂ ਦੀ ਦਰ ਵਿਚ ਵਾਧਾ ਹੋਵੇਗਾ, ਸਮੁੰਦਰਾਂ ਦਾ ਜਲ ਸਤਰ ਵਧ ਜਾਵੇਗਾ ਜਿਸ ਨਾਲ ਸਮੁੰਦਰ ਦੇ ਨਾਲ ਲਗਦੇ ਸਾਰੇ ਤਟਵਰਤੀ ਇਲਾਕੇ ਡੁੱਬ ਜਾਣਗੇ।

ਕੇਂਦਰੀ ਵਣ ਵਿਭਾਗ ਦਾ ਟੀਚਾ ਹੈ ਕਿ 2007 ਤੱਕ ਭਾਰਤ ਵਿਚ 25 ਪ੍ਰਤੀਸ਼ਤ ਅਤੇ 2012 ਤੱਕ 33 ਪ੍ਰਤੀਸ਼ਤ ਭਾਗ ਉੱਪਰ ਜੰਗਲ ਹੋਣੇ ਚਾਹੀਦੇ ਹਨ ਪਰ ਜੇ ਇਹੋ ਜਿਹੀ ਸ਼ਰਧਾ ਵਿਚ ਗ੍ਰਸਤ ਹੋਏ ਲੋਕ ਕਿਸੇ 'ਸੰਤ' ਦੇ ਆਉਣ ਤੇ ਰੁੱਖਾਂ ਦਾ ਨਾਸ਼ ਕਰੀ ਜਾਣਗੇ ਤਾਂ ਉਹ ਦਿਨ ਦੂਰ ਨਹੀਂ ਜਦ ਡਾਇਨਾਸੁਰਾਂ ਦੇ ਵਾਂਗ ਮਨੁੱਖ ਜਾਤੀ ਵੀ ਅਲੋਪ ਹੋ ਜਾਵੇਗੀ। ਉਂਜ ਅਫਸੋਸ ਦੀ ਗੱਲ ਇਹ ਵੀ ਹੈ ਕਿ ਰੁੱਖਾਂ ਦੀ ਸਾਂਭ ਸੰਭਾਲ ਲਈ ਜ਼ਿੰਮੇਵਾਰ ਵਣ ਵਿਭਾਗ ਦੇ ਅਧਿਕਾਰੀ ਵੀ ਰੁੱਖਾਂ ਨੂੰ ਕੱਟਣ ਦੀਆਂ ਅਜ਼ਿਹੀਆਂ ਘਟਨਾਵਾਂ ਨੂੰ ਰੋਕਣ ਲਈ ਕੋਈ ਕਦਮ ਨਹੀਂ ਉਠਾਉਂਦੇ। ✿

**ਜਮਸ਼ੇਰ ਖਾਸ (ਜਲੰਧਰ)**

**ਸ਼ੋਕ ਸਮਾਚਾਰ**

ਇਕਾਈ ਮਲੋਟ ਦੇ ਸਰਗਰਮ ਮੈਂਬਰ ਰਮੇਸ਼ ਅਰਨੀਵਾਲਾ ਦੇ ਮਾਤਾ ਜੀ ਸ੍ਰੀਮਤੀ ਕ੍ਰਿਸ਼ਨਾ ਵੰਤੀ ਦੇ ਸਦੀਵੀ ਵਿਛੋੜੇ ਤੇ ਅਦਾਰਾ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।





# ਜੀਵਨ ਦੀ ਸਾਰਥਿਕਤਾ

**ਰਾਮ ਸਵਰਨ**

ਮਨੁੱਖ ਦਾ ਜੀਵਨ ਇੱਕ ਸੰਘਰਸ਼ ਹੈ। ਜਿਹੜੇ ਇਸ ਸੰਘਰਸ਼ ਵਿੱਚ ਠੀਕ ਰਸਤੇ 'ਤੇ ਤੁਰਦੇ ਹਨ ਅਤੇ ਰਸਤੇ ਵਿੱਚ ਆਉਂਦੀਆਂ ਮੁਸ਼ਕਲਾਂ ਨੂੰ ਹੌਂਸਲੇ ਨਾਲ ਸਰ ਕਰਦੇ ਹਨ, ਉਹ ਆਪਣੇ ਜੀਵਨ ਵਿੱਚ ਸਫਲ ਹੁੰਦੇ ਹਨ। ਪਰ ਜੀਵਨ ਦੇ ਬਿਖੜੇ ਪੈਂਡਿਆਂ ਤੋਂ ਭਟਕ ਜਾਣ ਵਾਲੇ, ਗਲਤ ਦਿਸ਼ਾ 'ਤੇ ਪਸਤ ਹੌਂਸਲਿਆਂ ਨਾਲ ਜੀਵਨ ਦੇ ਸਫ਼ਰ 'ਤੇ ਚੱਲਣ ਵਾਲੇ ਕਦੇ ਵੀ ਆਪਣੀ ਮੰਜ਼ਿਲ 'ਤੇ ਨਹੀਂ ਪਹੁੰਚਦੇ। ਉਮਰ ਭਰ ਰਾਹਾਂ ਦਾ ਘੱਟਾ ਛਾਣਦੇ ਰਹਿੰਦੇ ਹਨ। ਆਪਣੇ ਜੀਵਨ ਦੀ ਮੰਜ਼ਿਲ 'ਤੇ ਪਹੁੰਚਣ ਉਪਰੰਤ ਬਹੁਗਿਣਤੀ ਲੋਕ ਆਪਣੇ ਆਪ ਤੱਕ ਸੀਮਤ ਹੋ ਕੇ ਰਹਿ ਜਾਂਦੇ ਹਨ। ਜਿਸ ਨੂੰ ਯੁੱਗ ਕਵੀ ਅਵਤਾਰ ਪਾਸ਼ ਆਪਣੀ ਕਵਿਤਾ ਵਿੱਚ 'ਸਭ ਤੋਂ ਖਤਰਨਾਕ' ਆਖਦਾ ਹੈ ਜਦ ਅਸੀਂ ਸਵੇਰੇ ਆਪਣੇ ਘਰੋਂ ਕੰਮ 'ਤੇ ਜਾ ਕੇ ਚੁੱਪਚਾਪ ਵਾਪਸ ਪਰਤ ਆਉਂਦੇ ਹਾਂ। ਇਹ ਵਰਤਾਰਾ ਅਕਸਰ ਹੀ ਦੇਖਣ ਨੂੰ ਮਿਲਦਾ ਹੈ ਕਿਉਂਕਿ ਬਹੁਗਿਣਤੀ ਲੋਕਾਂ ਨੇ ਆਪਣੇ ਜੀਵਨ ਦਾ ਮਿਸ਼ਨ ਆਪਣੇ ਖੀਣ ਪੀਣ, ਪਹਿਨਣ ਪਚਰਨ, ਬਾਲ ਬੱਚੇ ਪਾਲਣ ਤੇ ਘਰ ਗ੍ਰਹਿਸਥੀ ਨੂੰ ਚਲਾਉਣਾ ਹੀ ਮਿਥ ਲਿਆ ਹੈ। ਜੀਵਨ ਦੇ ਚੱਕਰਵਿਊ ਵਿੱਚ ਫਸੇ ਲੋਕਾਂ ਨੂੰ ਇਹ ਕੰਮ ਕਾਰ ਕਰਕੇ ਸਕੂਨ ਮਿਲਦਾ ਹੈ ਤੇ ਉਹ ਇਹ ਸਮਝਦੇ ਹਨ ਜਿਵੇਂ ਉਨ੍ਹਾਂ ਨੇ ਕੋਈ ਬਹੁਤ ਵੱਡੀ ਮੰਜ਼ਿਲ ਸਰ ਕਰ ਲਈ ਹੋਵੇ। ਹਰ ਕਿਸੇ ਨੂੰ ਆਪੋ ਆਪਣੀ ਸਮਝ ਅਨੁਸਾਰ ਜੀਵਨ ਦੀ ਸਾਰਥਿਕਤਾ ਨਜ਼ਰ ਆਉਂਦੀ ਹੈ। ਕੋਈ ਸਿਰਫ਼ ਆਪਣੇ ਕੰਮ ਤੱਕ ਸੀਮਤ ਰਹਿ ਕੇ ਤੇ ਹਰ ਹਰਬਾ ਵਰਤ ਕੇ ਇਕੱਤਰ ਕੀਤੀ ਧੰਨ ਦੌਲਤ ਨਾਲ ਪ੍ਰਾਪਤ ਸੁੱਖ ਸਹੂਲਤਾਂ ਨੂੰ ਮਾਨਣ ਵਿੱਚ ਜੀਵਨ ਦੀ ਖੁਸ਼ੀ ਟੋਲਦਾ ਹੈ। ਕਿਸੇ ਉੱਚ ਅਧਿਕਾਰੀ ਜਾਂ ਸਿਆਸੀ ਨੇਤਾਵਾਂ ਲਈ ਗਲਤ ਮਲਤ ਢੰਗਾਂ ਨਾਲ ਅੱਗੇ ਵਧਣਾ ਹੀ ਜੀਵਨ ਦੀ ਸਾਰਥਿਕਤਾ ਹੁੰਦੀ ਹੈ। ਇਸ ਸਭ ਕਾਸੇ ਦੇ ਨਾਲ ਨਾਲ ਆਪੋ ਆਪਣੇ ਕੰਮ ਧੰਦਿਆਂ ਵਿੱਚ ਲੱਗੇ ਲੋਕ ਆਪਣੇ ਘਰ ਪ੍ਰੀਵਾਰ ਨੂੰ ਚਲਾਉਣ ਦੇ ਨਾਲ ਨਾਲ ਕਿਸੇ 'ਅਦਿੱਖ ਸ਼ਕਤੀ' ਦੀ 'ਬਖਸ਼ਿਸ਼' ਹਾਸਲ ਕਰਨ ਲਈ ਦਿਨ ਰਾਤ ਕਲਪਦੇ ਹਨ। ਆਪਣੇ ਕੰਮ ਵਿੱਚ ਪੂਰੀ ਸੂਰੀ ਬੇਈਮਾਨੀ ਕਰਨ, ਆਪਣੇ ਸੰਗੀ ਸਾਥੀਆਂ ਨਾਲ ਦਗ਼ਾ ਕਮਾਉਣ ਤੇ ਆਪਣੀ ਝੋਲੀ ਭਰਨ ਲਈ ਨੀਵੀਂ ਹੱਦ ਤੱਕ ਜਾਣ ਉਪਰੰਤ ਉਹ 'ਮੁਕਤੀ' ਦਾ ਸਾਧਨ ਸਮਝੇ ਜਾਂਦੇ ਧਾਰਮਿਕ ਸਥਾਨਾਂ ਤੇ ਡੇਰਿਆਂ ਵਿੱਚ ਸੌ ਸੌ ਸੁੱਖਾਂ ਸੁੱਖਦੇ ਹਨ, ਮੰਨਤਾਂ ਮੰਨਦੇ ਹਨ, ਮੱਥੇ ਰਗੜਦੇ ਤੇ ਗਿੜ ਗਿੜਾਉਂਦੇ ਹਨ। ਅਜਿਹੇ ਬਹੁ ਗਿਣਤੀ ਲੋਕਾਂ ਦਾ ਜ਼ਿੰਦਗੀ ਪ੍ਰਤੀ ਇਹੋ ਨਜ਼ਰੀਆ ਹੈ ਕਿ ਆਪਣੇ ਪਰਿਵਾਰ ਨੂੰ ਪਾਲਣ ਦੇ ਨਾਲ ਨਾਲ 'ਉੱਪਰ ਵਾਲੇ' ਦੀ 'ਮਿਹਰ' ਹਾਸਿਲ ਕਰ ਲਈਏ ਤਾਂ ਇਸ ਜੀਵਨ ਵਿੱਚ ਆਉਂਣਾ ਸਫਲ ਹੈ। ਪ੍ਰੰਤੂ ਇਹ ਨਜ਼ਰੀਆ 'ਖ਼ਤਰਨਾਕ' ਹੈ। ਜਿਹੜਾ ਮਨੁੱਖ ਨੂੰ ਆਪਣੇ ਸੁਆਰਥਾਂ, ਗਰਜ਼ਾਂ ਤੱਕ ਹੀ ਸੀਮਤ ਕਰ ਦਿੰਦਾ ਹੈ। ਜੇਕਰ ਮਨੁੱਖ ਨੇ ਵੀ ਪਸ਼ੂਆਂ ਵਾਂਗ ਖਾਣ ਪੀਣ, ਬਾਲ ਬੱਚੇ ਪਾਲਣ ਤੇ ਆਪਣੀ ਕੁੱਲ ਨੂੰ ਅੱਗੇ ਵਧਾਉਣ ਦਾ ਕਰਮ ਹੀ ਕਰਨਾ ਹੈ ਤਾਂ ਫਿਰ ਮਨੁੱਖ ਤੇ ਪਸ਼ੂ ਪੰਛੀਆਂ ਵਿੱਚ ਕੀ ਫ਼ਰਕ ਹੋਇਆ? ਇਸ ਜ਼ਿੰਦਗੀ ਵਿੱਚ ਅਸੀਂ ਜਿਹੜੀਆਂ ਵੀ ਸੁਖ ਸਹੂਲਤਾਂ ਮਾਣ ਰਹੇ ਹਾਂ ਸਭ, ਵਿਗਿਆਨ ਦੀ ਦੇਣ ਹੈ ਤੇ ਉਨ੍ਹਾਂ ਵਿਗਿਆਨੀਆਂ ਦੀ ਉਮਰ ਭਰ ਦੀ ਖੋਜ ਦਾ ਸਿੱਟਾ ਜਿਨ੍ਹਾਂ ਨੇ ਆਪਣਾ ਜੀਵਨ ਲਗਾ ਕੇ ਮਾਨਵਤਾ ਦੇ ਭਲੇ ਲਈ ਖੋਜਾਂ ਕਰਕੇ ਦਿੱਤੀਆਂ। ਆਪਣੇ ਜੀਵਨ ਵਿੱਚ ਸਾਡੇ ਪਾਸ ਜੀਣ ਥੀਣ ਦਾ ਜਿੰਨ੍ਹਾ ਵੀ ਅਧਿਕਾਰ ਹੈ ਇਸ ਦਾ ਸਿਹਰਾ ਆਪਣਾ ਸਭ ਕੁਝ ਤਿਆਗ ਕੇ ਭਰ ਜਵਾਨੀ ਵਿੱਚ ਫਾਂਸੀਆਂ 'ਤੇ ਝੂਲਣ ਵਾਲੇ ਤੇ ਕਾਲੇ ਪਾਣੀਆਂ ਵਿੱਚ ਆਪਣੀਆਂ ਉਮਰਾਂ ਗੁਜ਼ਾਰਨ ਵਾਲੇ ਸੂਰਬੀਰਾਂ ਨੂੰ ਜਾਂਦਾ ਹੈ।

ਇਸ ਜੀਵਨ ਦੀਆਂ ਮੁਸ਼ਕਲਾਂ ਤੇ ਸਮਾਜ ਦੀਆਂ ਅਲਾਮਤਾਂ ਨੂੰ ਅੱਖੋਂ ਪਰੋਖ਼ੇ ਕਰਕੇ 'ਅਗਲੇ ਜਨਮ' ਦੀ ਸਫ਼ਲਤਾ ਲਈ ਧਾਰਮਿਕ ਸਥਾਨਾਂ ਤੇ ਡੇਰਿਆਂ ਤੇ ਭਟਕਣਾ ਬੀਮਾਰ ਮਾਨਸਿਕਤਾ ਦੀ ਨਿਸ਼ਾਨੀ ਹੈ। ਜੇਕਰ ਅਜਿਹਾ ਹੋ ਸਕਣਾ ਸੰਭਵ ਹੁੰਦਾ ਤਾਂ ਸਦੀਆਂ ਤੋਂ ਪੂਜਾ ਪਾਠ 'ਤੇ ਮੰਨਤਾਂ ਵਿੱਚ ਜੁੱਟੇ ਭਾਰਤੀਆਂ ਦਾ ਜੀਵਨ ਸਵਰਗ ਬਣ ਗਿਆ ਹੁੰਦਾ। ਉਂਜ ਵੀ ਮਨੁੱਖ ਨੂੰ ਆਪਣੇ ਘਰ ਬਾਰ ਤੋਂ ਬਾਹਰ ਨਿਕਲ ਕੇ ਸੋਚਣ ਦੀ ਲੋੜ ਹੈ ਕਿ ਸਮਾਜਿਕ ਜੀਵ ਹੋਣ ਦੇ ਨਾਤੇ ਉਸਦੀ ਵੀ ਕੋਈ ਸਮਾਜਿਕ ਜਿੰਮੇਵਾਰੀ ਹੈ। ਮਨੁੱਖ ਦੀ ਖੁਸ਼ੀ ਸਮਾਜ ਦੀ ਖੁਸ਼ਹਾਲੀ ਨਾਲ ਹੀ ਜੁੜੀ ਹੋਈ ਹੈ। ਆਪਣਾ ਜੀਵਨ ਲਗਾ ਕੇ ਮਾਨਵਤਾ ਦਾ ਭਲਾ ਚਾਹੁੰਣ ਵਾਲੇ ਵਿਗਿਆਨੀ 'ਤੇ ਗੁਲਾਮੀ ਦੇ ਹਨੇਰੇ ਖਿਲਾਫ਼ ਲੜਨ ਵਾਲੇ ਸਾਡੇ ਨਾਇਕ ਜਿਸ ਤਰ੍ਹਾਂ ਦੀ ਜ਼ਿੰਦਗੀ ਤੇ ਸਮਾਜ ਬਣਾਉਣਾ ਲੋਚਦੇ ਸਨ, ਉਹ ਅਜੇ ਤੱਕ ਨਹੀਂ ਬਣਿਆ। ਜਿਸ ਵਿੱਚ ਸਾਰਿਆਂ ਦੀ ਖੁਸ਼ੀ ਸਮੋਈ ਹੋਈ ਹੈ। ਇਸ ਲਈ ਸਾਡੇ ਜੀਵਨ ਦੀ ਸਾਰਥਿਕਤਾ ਆਪਣੇ ਨਿੱਜ ਨਾਲ ਨਹੀਂ ਸਗੋਂ ਸਮੂਹ ਨਾਲ ਜੁੜੀ ਹੋਈ ਹੈ। ਜੀਵਨ ਦੀ ਸਾਰਥਿਕਤਾ ਆਪਣੇ ਆਪ ਨੂੰ ਅੱਗੇ ਲੈ ਜਾਣ ਅਤੇ ਕੁਝ ਸਹੂਲਤਾਂ ਹਾਸਲ ਕਰਨ ਵਿੱਚ ਨਹੀਂ ਬਲਕਿ ਮਾਨਵਤਾ ਦੇ ਭਲੇ ਲਈ ਜ਼ਿੰਦਗੀ ਤੇ ਸਮਾਜ ਦੀ ਖੁਸ਼ਹਾਲੀ ਲਈ ਹਰ ਤਰ੍ਹਾਂ ਦੇ ਹਨੇਰੇ ਖਿਲਾਫ਼ ਚਾਨਣ ਦਾ ਪਸਾਰ ਕਰਨ ਵਿੱਚ ਹੈ। ਅੱਜ ਵੀ ਇਤਿਹਾਸ ਉਨ੍ਹਾਂ ਮਹਾਨ ਨਾਇਕਾਂ ਤੇ ਖੋਜੀਆਂ ਨੂੰ ਨਤਮਸਤਕ ਹੁੰਦਾ ਹੈ ਜਿਨ੍ਹਾਂ ਦਾ ਸਮਾਜ ਲਈ ਯੋਗਦਾਨ ਹੈ। ਇਸ ਲਈ ਸਾਨੂੰ ਆਪਣੇ ਜੀਵਨ ਨੂੰ ਸਾਰਥਿਕ ਕਰਨ ਲਈ ਅੰਧਵਿਸ਼ਵਾਸ਼ਾਂ ਦੇ ਹਨੇਰੇ ਵਿੱਚ ਭਟਕ ਕੇ ਡੇਰਿਆਂ ਤੋਂ ਕੁਝ ਹਾਸਲ ਕਰਨ ਦੀ ਆਸ ਨੂੰ ਤਿਆਗ ਕੇ ਸਮਾਜ ਵਿੱਚ ਪਸਰੇ ਝੂਠ ਤੇ ਗਿਆਨਤਾ ਨੂੰ ਦੂਰ ਕਰਨ ਲਈ ਆਪਣਾ ਬਣਦਾ ਸਰਦਾ ਯੋਗਦਾਨ ਪਾਉਣਾ ਚਾਹੀਦਾ ਹੈ। ਜੇਕਰ ਅਸੀਂ ਲੋਕਾਈ ਨੂੰ ਜੀਵਨ ਦੀ ਸਾਰਥਿਕਤਾ ਦੇ ਇਹ ਅਰਥ ਸਮਝਾਉਣ ਵਿੱਚ ਸਫ਼ਲ ਹੁੰਦੇ ਹਾਂ ਤਾਂ ਉਹ ਦਿਨ ਦੂਰ ਨਹੀਂ ਜਦ ਚਾਰੇ ਪਾਸੇ ਸੋਨੇ ਦੀ ਸਵੇਰੇ ਦੀਆਂ ਕਿਰਨਾਂ ਜਗ ਮਗਾਉਣਗੀਆਂ। ✲

# ਸਰਗਰਮੀਆਂ

**ਵਿਸ਼ੇਸ਼ ਰਿਪੋਰਟ: ਇਕਾਈ ਧੂਰੀ:**

ਇਹ ਇਕਾਈ ਆਪਣੇ ਹੋਂਦ ਵਿਚ ਆਉਣ ਤੋਂ ਹੀ 23 ਮਾਰਚ ਦੇ ਸ਼ਹੀਦਾਂ ਦੀ ਯਾਦ ਨੂੰ ਸਮਰਪਿਤ ਪ੍ਰੋਗਰਾਮ ਕਰਵਾਉਂਦੀ ਆ ਰਹੀ ਹੈ। ਇਸੇ ਲੜੀ ਅਧੀਨ ਇਸ ਵਾਰ 23 ਮਾਰਚ ਦੇ ਸ਼ਹੀਦਾਂ ਅਤੇ ਡਾ. ਕਾਵੂਰ, ਰਾਹੁਲ ਸੰਕਤਰਾਇਨ ਨੂੰ ਸਮਰਪਿਤ ਤਰਕਸ਼ੀਲ ਮੇਲਾ ਧੂਰੀ ਵਿਖੇ ਸੰਗਰੂਰ ਵਾਲੀ ਕੋਠੀ ਵਿਖੇ ਕਰਵਾਇਆ ਗਿਆ। ਇਸ ਦੀ ਮਨਜ਼ੂਰੀ ਵੀ ਬਾਕਾਇਦਾ ਤੌਰ 'ਤੇ ਉਪ ਮੰਡਲ ਮੈਜਿਸਟਰੇਟ, ਧੂਰੀ ਤੋਂ ਲਈ ਹੋਈ ਸੀ। ਮੇਲੇ ਵਾਲੇ ਦਿਨ ਸੰਘ ਪਰਿਵਾਰ ਦੇ ਕੁੱਝ ਸੰਗਠਨ ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ ਦਲ ਅਤੇ ਭਾਜਪਾ ਇਸ ਮੇਲੇ ਨੂੰ ਰੋਕਣ ਲਈ ਐਸ.ਡੀ.ਐਮ. ਨੂੰ ਮਿਲੇ। ਅਧਿਕਾਰੀ ਨੇ ਪੰਡਾਲ ਲੱਗਣੋਂ ਰੋਕ ਦਿੱਤਾ ਅਤੇ ਸਾਰਾ ਸਮਾਨ ਸੜਕ ਤੇ ਬਹਰ ਕੱਢ ਕੇ ਗੇਟ ਤੇ ਪਹਿਰਾ ਲਗਾ ਦਿੱਤਾ। ਉਸ ਸਮੇਂ ਸੁਸਾਇਟੀ ਦੇ ਮੈਂਬਰ ਅੱਖਾਂ ਤੇ ਪੱਟੀ ਬੰਨ੍ਹ ਕੇ ਸ਼ਹਿਰ ਵਿੱਚ ਮੋਟਰਸਾਈਕਲ ਚਲਾਉਣ ਦਾ ਟ੍ਰਿੱਕ ਦਿਖਾ ਰਹੇ ਰਾਜਿੰਦਰ ਰਾਜੂ ਨਾਲ ਕਾਫਲੇ ਦੇ ਰੂਪ ਵਿੱਚ ਗਏ ਸਨ। ਪਤਾ ਲੱਗਣ 'ਤੇ ਫੌਰੀ ਐਸ.ਡੀ. ਐਮ. ਧੂਰੀ ਨੂੰ ਮਿਲਿਆ ਗਿਆ ਜਿਸ ਵਿਚ ਸੰਗਰੂਰ, ਲੌਂਗੋਵਾਲ ਤੇ ਸੁਨਾਮ ਇਕਾਈ ਦੇ ਸਾਥੀਆਂ ਨੂੰ ਵੀ ਨਾਲ ਲਿਆ ਗਿਆ। ਉਸਨੇ ਮੁੜ ਮਨਜ਼ੂਰੀ ਦੇ ਦਿੱਤੀ ਪਰ ਇਹ ਹਦਾਇਤ ਕੀਤੀ ਕਿ 'ਸਾਧੂ ਸੰਤਾਂ ਅਤੇ ਧਰਮ ਦੇ ਖਿਲਾਫ ਨਾ ਬੋਲਿਓ'

ਪ੍ਰੋਗਰਾਮ ਦੀ ਸ਼ੁਰੂਆਤ ਸ਼ਹੀਦੇ-ਆ-ਜ਼ਮ ਭਗਤ ਸਿੰਘ ਦੀ ਤਸਵੀਰ ਤੇ ਹਾਰ ਪਾਉਣ ਨਾਲ ਹੋਈ। ਭਾਈ ਜੁਝਾਰ ਸਿੰਘ ਬਾਗੜੀਆਂ, ਸਮਾਜ ਸੇਵੀ ਮਲਕੀਅਤ ਸਿੰਘ ਮਾਨ, ਸੁਸਾਇਟੀ ਦੇ ਸਰਪ੍ਰਸਤ ਪਿਆਰਾ ਸਿੰਘ, ਲਾਲ ਸਿੰਘ ਅਤੇ ਸੁਖਦੇਵ ਧੂਰੀ ਨੇ ਸ਼ਹੀਦ ਦੀ ਫੋਟੋ ਤੇ ਹਾਰ ਪਾਏ। ਇਸ ਉਪਰੰਤ ਭਾਈ ਜੁਝਾਰ ਸਿੰਘ ਬਾਗੜੀਆਂ ਅਤੇ ਮਲਕੀਅਤ ਸਿੰਘ ਮਾਨ ਨੇ ਸੁਸਾਇਟੀ ਵੱਲੋਂ ਸ਼ਹੀਦਾਂ ਦੀ ਸੋਚ ਤੇ ਪਹਿਰਾ ਦੇਣ ਦੇ ਯਤਨਾਂ ਦੀ ਸ਼ਲਾਘਾ ਕੀਤੀ ਅਤੇ ਲੋਕਾਂ ਨੂੰ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਪ੍ਰੇਰਨਾ ਲੈਣ ਦੀ ਗੱਲ ਕਹੀ। ਚੇਤਨਾ ਕਲਾ ਕੇਂਦਰ, ਬਰਨਾਲਾ ਦੀ ਟੀਮ ਵੱਲੋਂ ਨਾਟਕ 'ਮੈਂ ਫਿਰ ਆਵਾਂਗਾ', 'ਪ੍ਰੇਤ' ਅਤੇ ਕੋਰੀਓਗ੍ਰਾਫੀਆਂ 'ਧੀ ਦੀ ਬਾਬਲਾ ਤੂੰ ਸੁਣ ਲੈ ਪੁਕਾਰ ਵੇ', 'ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਐ' ਪੇਸ਼ ਕੀਤੀਆਂ ਗਈਆਂ।

ਅਜੇ ਪ੍ਰੋਗਰਾਮ ਚੱਲ ਹੀ ਰਿਹਾ ਸੀ ਕਿ ਉਪਰੋਕਤ ਤਿੰਨੇ ਸੰਗਠਨਾਂ ਦੇ 30-35 ਵਿਅਕਤੀਆਂ ਨੇ ਸ਼ਹਿਰ ਵਿੱਚ ਦੀ ਜਲੂਸ ਕੱਢਦੇ ਹੋਏ ਪ੍ਰੋਗਰਾਮ ਵਾਲੀ ਜਗ੍ਹਾ ਦੇ ਬਿਲਕੁਲ ਗੇਟ ਮੂਹਰੇ ਆ ਕੇ 'ਹਰਿ ਹਰਿ ਮਹਾਂਦੇਵ' ਦੇ ਨਾਅਰੇ ਲਗਾ ਕੇ ਪ੍ਰੋਗਰਾਮ 'ਚ ਵਿਘਨ ਪਾਉਣ ਦੀ ਕੋਸ਼ਿਸ਼ ਕਰਨ ਲੱਗੇ। ਪਰ ਸਾਡੀ ਸਵੈ-ਰੱਖਿਆ ਲਈ ਕੀਤੀ ਤਿਆਰੀ ਨੂੰ ਦੇਖਦਿਆਂ ਉਹ ਪਿਛਾਂਹ ਰਹੇ। ਪਰ ਜਦੋਂ 'ਮੈਂ ਫਿਰ ਆਵਾਂਗਾ' ਨਾਟਕ ਚੱਲ ਰਿਹਾ ਸੀ ਉਹ ਫਿਰ ਵੀ ਆਪਣੇ 'ਹਰਿ ਹਰਿ ਮਹਾਂਦੇਵ' ਦੇ ਨਾਅਰੇ ਲਗਾਉਣ ਲੱਗੇ। ਮੌਕੇ ਤੇ ਤਾਇਨਾਤ ਰਾਜਵੰਤ ਸਿੰਘ ਸਿਟੀ ਇੰਚਾਰਜ ਨੇ ਸਥਿਤੀ ਸੰਭਾਲ ਲਈ ਅਤੇ ਟਕਰਾਅ ਤੋਂ ਬਚਾ ਕਰਾ ਦਿੱਤਾ। ਪਰ ਉਹ ਨਾਅਰੇ ਲਾਉਣੋਂ ਨਾ ਟਲੇ।

ਪ੍ਰੋਗਰਾਮ ਜਾਰੀ ਰਿਹਾ। ਨਾਟਕ ਉਪਰੰਤ ਰਾਮ ਕੁਮਾਰ ਪਟਿਆਲਾ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾ ਕੇ ਅਖੌਤੀ ਜਾਦੂ ਦਾ ਭੇਦ ਉਜਾਗਰ ਕੀਤਾ ਤੇ ਇਸਦੇ ਪਿੱਛੇ ਕੰਮ ਕਰਦੇ ਵਿਗਿਆਨਕ ਕਾਰਨਾਂ ਬਾਰੇ ਵੀ ਦੱਸਿਆ। ਇਸ ਦੌਰਾਨ ਸੂਬਾ ਕਮੇਟੀ ਮੈਂਬਰ ਬਲਬੀਰ ਚੰਦ ਲੌਂਗੋਵਾਲ ਨੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਦੇ ਹੋਏ ਸ਼ਹੀਦਾਂ ਦਾ ਪੈਗ਼ਾਮ ਘਰ ਘਰ ਲੈ ਜਾਣ ਦੀ ਗੱਲ ਕਹੀ। ਜ਼ੋਨ ਮੁਖੀ ਹਰਦੇਵ ਰਾਠੀ ਨੇ ਸੁਸਾਇਟੀ ਦੀ ਸਮਝ ਬਾਰੇ ਚਾਨਣਾ ਪਾਇਆ। ਹਰਿੰਦਰ ਲਾਲੀ ਨੇ ਸੁਸਾਇਟੀ ਦੀਆਂ ਰੱਖੀਆਂ 23 ਸ਼ਰਤਾਂ ਬਾਰੇ ਜਾਣਕਾਰੀ ਦਿੱਤੀ ਅਤੇ ਤਰਕਸ਼ੀਲਾਂ ਦੇ ਹੱਕ ਵਿੱਚ ਕਈ ਕਾਨੂੰਨਾ ਦਾ ਹਵਾਲਾ ਵੀ ਦਿੱਤਾ । ਛੋਟੀ ਜਿਹੀ ਬੱਚੀ ਨਿਸ਼ਾ ਨੇ 'ਮੈਂ ਔਰਤ ਹਾਂ' ਕਵਿਤਾ ਪੜ੍ਹੀ। ਸਟੇਜ ਸਕੱਤਰ ਦੀ ਭੂਮਿਕਾ ਸੁਖਦੇਵ ਧੂਰੀ ਨੇ ਨਿਭਾਈ। ਫਿਰਕੂ ਸੰਗਠਨਾਂ ਦੇ ਵਿਰੋਧ ਦੇ ਬਾਵਜੂਦ ਵੀ 5 ਹਜ਼ਾਰ ਲੋਕਾਂ ਨੇ ਪੂਰੇ ਧਿਆਨ ਨਾਲ ਮੇਲੇ ਦਾ ਆਨੰਦ ਮਾਣਿਆ। ਪ੍ਰੋਗਰਾਮ ਦੌਰਾਨ ਮੁੱਖ ਦਫਤਰ ਨਾਲ ਲਗਾਤਾਰ ਤਾਲਮੇਲ ਰੱਖਿਆ ਗਿਆ। ਪ੍ਰੋਗਰਾਮ ਦੇ ਸਫਲਤਾ ਪੂਰਵਕ ਸਮਾਪਤ ਹੋਣ ਤੇ ਇਕਾਈ ਵੱਲੋਂ ਮੁੱਖ ਦਫਤਰ ਨਾਲ ਰਾਇ ਕਰਕੇ ਇਸ ਸਾਰੇ ਘਟਨਾ ਕ੍ਰਮ ਬਾਰੇ ਅਤੇ ਦੋਸ਼ੀਆਂ ਖਿਲਾਫ ਕਾਨੂੰਨੀ ਕਾਰਵਾਈ ਦੀ ਮੰਗ ਨੂੰ ਉਭਾਰਨ ਲਈ ਇੱਕ ਪ੍ਰੈਸ ਕਾਨਫਰੰਸ ਕਰਨ ਦਾ ਫੈਸਲਾ ਲਿਆ ਗਿਆ।

**ਦੂਸਰਾ ਦੌਰ:** 24 ਮਾਰਚ ਨੂੰ ਧੂਰੀ ਵਿਖੇ ਪ੍ਰੈਸ ਕਾਨਫਰੰਸ ਬੁਲਾਈ ਗਈ ਜਿਸ ਵਿਚ ਸੂਬਾਈ ਆਗੂ ਹੇਮ ਰਾਜ ਸਟੈਨੋ, ਜ਼ੋਨ ਆਗੂ ਹਰਿੰਦਰ ਲਾਲੀ ਤੋਂ ਇਲਾਵਾ ਧੂਰੀ ਇਕਾਈ ਦੇ ਸਾਥੀ ਸ਼ਾਮਲ ਹੋਏ। ਪ੍ਰੈਸ ਕਾਨਫਰੰਸ ਦੌਰਾਨ ਹੇਮ ਰਾਜ ਸਟੈਨੋ ਨੇ ਕਿਹਾ ਕਿ ਇਹ ਫ਼ਿਰਕੂ ਸੰਗਠਨਾਂ ਵੱਲੋਂ ਫਿਰਕੂ ਮਾਹੌਲ ਭੜਕਾਉਣ ਦੀ ਇੱਕ ਸੋਚੀ ਸਮਝੀ ਨੀਤੀ ਅਧੀਨ ਕੀਤਾ ਗਿਆ ਹੈ। ਇਹ ਕੋਈ ਨਿੱਖੜਵੀਂ ਘਟਨਾ ਨਹੀਂ ਹੈ। ਉਨ੍ਹਾਂ ਨੇ ਪੱਤਰਕਾਰਾਂ ਦੇ ਸਵਾਲਾਂ ਦਾ ਜਵਾਬ ਦਿੰਦਿਆਂ ਪ੍ਰੈਸ ਨੂੰ ਵੀ ਅਪੀਲ ਕੀਤੀ ਕਿ ਉਹ ਵੀ ਇਸ ਮਾਮਲੇ ਨੂੰ ਗੰਭੀਰਤਾ ਨਾਲ ਲੈਂਦਿਆ ਜਨਤਾ ਵਿਚ ਇਨ੍ਹਾਂ ਦੀ ਫਿਰਕੂ ਨੀਤੀ ਦਾ ਪਾਜ ਉਘੇੜਣ 'ਚ ਸਾਡੇ ਸਹਾਈ ਹੋਣ। ਪ੍ਰੈਸ ਕਾਨਫਰੰਸ ਦੌਰਾਨ ਉਪਰੋਕਤ ਮੰਗ ਵਾਲਾ ਪ੍ਰੈਸ ਨੋਟ ਵੀ ਵੰਡਿਆ ਗਿਆ।

**ਤੀਸਰਾ ਦੌਰ:** ਮਿਤੀ 30.3.2006 ਨੂੰ ਸੂਬਾ ਐਗਜੈਕਟਿਵ ਦੀ ਹੋਈ ਮੀਟਿੰਗ ਦੇ ਫੈਸਲੇ ਅਨੁਸਾਰ ਇਸ ਸਾਰੇ ਘਟਨਾਕ੍ਰਮ ਦੀ ਪੂਰੀ ਪੂਰੀ ਅਤੇ ਨਿਰਪੱਖ ਪੜਤਾਲ ਕਰਵਾਉਣ ਲਈ ਅਤੇ ਫਿਰਕੂ ਸੰਗਠਨਾਂ ਵੱਲੋਂ ਖਾਹ-ਮ-ਖਾਹ ਧਰਮ ਦੇ ਨਾਂ 'ਤੇ ਫਿਰਕੂ ਤਣਾਅ ਅਤੇ ਟਕਰਾਅ ਦੀ ਸਥਿਤੀ ਪੈਦਾ ਕਰਨ, ਵਿਚਾਰ ਪ੍ਰਗਟ ਕਰਨ ਦੀ ਅਜ਼ਾਦੀ ਦਾ ਗਲਾ ਘੁੱਟਣ, ਕੌਮੀ ਸ਼ਹੀਦਾਂ ਦਾ ਅਪਮਾਨ ਕਰਨ ਵਾਲੀ ਇਸ ਘਿਨਾਉਣੀ ਕਾਰਵਾਈ ਵਿਰੁੱਧ ਉੱਚਿਤ ਕਾਨੂੰਨੀ ਕਾਰਵਾਈ ਕਰਵਾਉਣ ਲਈ ਸੂਬਾਈ ਆਗੂਆਂ ਹੇਮ ਰਾਜ ਸਟੈਨੋ, ਬਲਬੀਰ ਚੰਦ ਲੌਂਗੋਵਾਲ, ਜ਼ੋਨ ਆਗੂਆਂ ਹਰਦੇਵ ਰਾਠੀ, ਹਰਿੰਦਰ ਲਾਲੀ, ਇਕਾਈ ਆਗੂਆਂ ਸੁਖਦੇਵ ਧੂਰੀ, ਪਰਮ ਵੇਦ, ਕ੍ਰਿਸ਼ਨ ਦੁੱਗਾ, ਜਸਵੀਰ ਜੱਸੀ, ਬਲਜੀਤ ਬਡਰੁੱਖਾਂ, ਚਮਕੌਰ ਮਹਿਲਾ ਅਤੇ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਸੂਬਾ ਪ੍ਰਧਾਨ ਹਰੀ ਸਿੰਘ ਤਰਕ 'ਤੇ ਆਧਾਰਤ ਇਕ ਵਫਦ ਮਿਤੀ 31.3.2006 ਨੂੰ ਜ਼ਿਲਾ ਮੈਜਿਸਟਰੇਟ, ਸੰਗਰੂਰ ਨੂੰ ਮਿਲਿਆ ਅਤੇ ਮੈਮੋਰੈਂਡਮ ਦਿੱਤਾ ਅਤੇ ਨਾਲ ਹੀ ਮੰਗ ਕੀਤੀ ਕਿ ਅਸੀਂ ਸੰਵਿਧਾਨ ਦੇ ਆਰਟੀਕਲ 51-ਏ (ਐਚ) ਅਨੁਸਾਰ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣ ਲਈ ਕੰਮ ਕਰਦੇ ਹਾਂ, ਇਸ ਕਰਕੇ ਪ੍ਰਸ਼ਾਸ਼ਨ ਵੱਲੋਂ ਸਾਡੇ ਪ੍ਰੋਗਰਾਮਾਂ ਨੂੰ ਨਿਰਵਿਘਨ ਚਾਲੂ ਰਹਿਣ ਨੂੰ ਯਕੀਨੀ ਬਣਾਉਣ ਲਈ ਸਹਿਯੋਗ ਦਿੱਤਾ ਜਾਵੇ ਨਹੀਂ ਤਾਂ ਇਹ ਆਰਟੀਕਲ ਸਿਰਫ ਸੰਵਿਧਾਨ ਦੀ ਸ਼ਿੰਗਾਰ ਬਣ ਕੇ ਹੀ ਰਹਿ ਜਾਵੇਗਾ। ਇਸ ਉਪਰੰਤ ਸੰਗਰੂਰ ਵਿਖੇ ਇਕ ਪ੍ਰੈਸ ਕਾਨਫਰੰਸ ਵੀ ਕੀਤੀ ਗਈ ਜਿਸ ਵਿੱਚ ਸੂਬਾਈ ਆਗੂ ਹੇਮ ਰਾਜ ਸਟੈਨੋ ਨੇ ਸਪਸ਼ਟ ਕੀਤਾ ਕਿ ਸਾਡੀ ਸੁਸਾਇਟੀ ਇਸ ਘਟਨਾ ਨੂੰ ਇੱਕ ਕੱਲੀ-'ਕਹਿਰੀ ਘਟਨਾ ਵਜੋਂ ਨਹੀਂ ਦੇਖਦੀ ਬਲਕਿ ਫਿਰਕੂ ਲੋਕਾਂ ਵੱਲੋਂ ਇੱਥੇ ਫਿਰਕੂ ਤਣਾਅ ਬਣਾਉਣ ਦੀ ਇਕ ਕੜੀ ਵਜੋਂ ਦੇਖਦੀ ਹੈ। ਉਨ੍ਹਾਂ ਨੇ ਵਿਸਥਾਰ ਸਹਿਤ ਇਸ ਪਿੱਛੇ ਕੰਮ ਕਰਦੀ ਹਿੰਦੂਵਾਦੀ ਸੋਚ ਅਤੇ ਨੀਤੀ ਨੂੰ ਦੋਸ਼ੀ ਠਹਿਰਾਇਆ। ਪੱਤਰਕਾਰਾਂ ਦੇ ਸਵਾਲਾਂ ਦੇ ਜਵਾਬ ਦਿੱਤੇ। ਹਾਲ ਤੱਕ ਦੋਸ਼ੀਆਂ ਖਿਲਾਫ ਕਾਰਵਾਈ ਦੀ ਕੋਈ ਜਾਣਕਾਰੀ ਨਹੀਂ ਮਿਲੀ ਹੈ।

**ਬਲਬੀਰ ਚੰਦ ਲੌਂਗੋਵਾਲ ਅਤੇ ਮਨਜੀਤ ਬਬਲੀ**

**ਨਵਾਂ ਸ਼ਹਿਰ ਜ਼ੋਨ:**

ਤਰਕਸ਼ੀਲ ਸੁਸਾਇਟੀ ਦੀਆਂ ਇਕਾਈਆਂ ਨਵਾਂ ਸ਼ਹਿਰ, ਔੜ, ਬੰਗਾ, ਸੜੋਆ ਅਤੇ ਰਾਹੋਂ ਦਾ ਇਕ ਵਫਦ ਇਕਾਈ ਨਵਾਂ ਸ਼ਹਿਰ ਦੇ ਜਥੇਬੰਦਕ ਮੁਖੀ ਸ੍ਰੀ ਮੁਕੰਦ ਲਾਲ ਦੀ ਅਗਵਾਈ ਹੇਠ ਸਰਕਾਰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਪ੍ਰਚਾਰ-ਪ੍ਰਸਾਰ ਕਰੇ, ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਅਤੇ ਭੂਤਾਂ-ਪ੍ਰੇਤਾਂ ਦੇ ਨਾਂ 'ਤੇ ਲੋਕਾਂ ਦੀ ਲੁੱਟ ਕਰਨ ਵਾਲੇ ਤਾਂਤਰਿਕਾਂ, ਸਿਆਣਿਆਂ, ਜੋਤਸ਼ੀਆਂ, ਵਾਸਤੂ-ਸ਼ਾਸਤਰੀਆਂ ਅਤੇ ਪੁੱਛਾਂ ਦੇਣ ਵਾਲਿਆਂ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇ, ਹਸਪਤਾਲਾਂ ਵਿਚ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰ ਨਿਯੁਕਤ ਕੀਤੇ ਜਾਣ, ਧਰਮ ਨੂੰ ਰਾਜਨੀਤੀ, ਸਰਕਾਰੀ, ਪ੍ਰਬੰਧ, ਸਿੱਖਿਆ ਅਤੇ ਨਿਆਂ-ਪ੍ਰਣਾਲੀ ਨਾਲੋਂ ਵੱਖ ਰੱਖਿਆ ਜਾਵੇ ਅਤੇ ਇਸੇ ਤਰ੍ਹਾਂ ਹੋਰ ਕੁੱਝ ਮੰਗਾਂ ਨੂੰ ਲੈ ਕੇ ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ ਨੂੰ ਮਿਲਿਆ।

ਤਰਕਸ਼ੀਲਾਂ ਨੇ ਸਰਕਾਰ ਤੋਂ ਮੰਗ ਕੀਤੀ ਕਿ ਸੰਵਿਧਾਨ ਦੇ ਆਰਟੀਕਲ 51-ਏ (ਐਚ) ਤਹਿਤ ਵਿਗਿਆਨ ਦਾ ਪ੍ਰਚਾਰ ਖੁਦ ਕਰੇ ਅਤੇ ਤਰਕਸ਼ੀਲਾਂ ਨੂੰ ਇਸ ਸਬੰਧੀ ਸਹਿਯੋਗ ਦੇਵੇ। ਉਨ੍ਹਾਂ ਕਿਹਾ ਕਿ ਜ਼ਿਲਾ ਪ੍ਰਸ਼ਾਸਨ ਨੂੰ ਸਾਧਾਂ-ਸੰਤਾਂ ਵੱਲੋਂ ਪੁੱਛਾਂ ਦੇਣ ਅਤੇ ਲੋਕਾਂ ਦਾ ਇਲਾਜ ਕਰਨ ਦੇ ਦੋਸ਼ ਹੇਠ ਡਰੱਗਜ਼ ਅਤੇ ਮੈਜਿਕ ਰੈਮੀਡੀਜ਼ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਐਕਟ, 1954 ਤਹਿਤ ਕਾਰਵਾਈ ਕੀਤੀ ਜਾਵੇ। ਇਸ ਵਫਦ ਵਿਚ ਸੁਖਵਿੰਦਰ ਗੋਗਾ, ਨਿੰਦਰ ਮਾਈਦਿੱਤਾ, ਸੰਜੀਵ ਕੁਮਾਰ ਗਰਚਾ, ਜਸਵੀਰ ਮੋਰੋਂ, ਠੇਕੇਦਾਰ ਕੁਲਵਿੰਦਰ ਸਿੰਘ, ਸੁਰਿੰਦਰਪਾਲ, ਸੁਰਿੰਦਰ ਕਰੀਮਪੁਰੀ, ਜਸਵੀਰ ਬੇਗਮਪੁਰੀ, ਸੁਰਜੀਤ ਪੈਲੀ, ਅਜਮੇਰ ਸਿੱਧੂ, ਰਾਮਪਾਲ ਸਿੰਘ ਅਤੇ ਹੋਰ ਮੈਂਬਰਾਨ ਸ਼ਾਮਿਲ ਸਨ।

✤ ਇੰਡੋ ਜਰਮਨ ਕਲਚਰਲ ਸੁਸਾਇਟੀ ਅਤੇ ਇਸ ਇਕਾਈ ਵਲੋਂ ਸੰਸਾਰ ਪ੍ਰਸਿੱਧ ਜੀਵ ਵਿਗਿਆਨੀ ਚਾਰਲਿਸ ਡਾਰਵਿਨ ਦਾ ਜਨਮ ਦਿਹਾੜਾ ਪਿੰਡ ਸਿੰਬਲ ਮਜਾਰਾ ਵਿਖੇ ਤਰਕਸ਼ੀਲ ਮੇਲੇ ਦੇ ਰੂਪ ਵਿਚ ਮਨਾਇਆ ਗਿਆ। ਮੇਲੇ ਦਾ ਉਦਘਾਟਨ ਇੰਡੋ ਜਰਮਨ ਕਲਚਰਲ ਸੁਸਾਇਟੀ ਦੇ ਪ੍ਰਧਾਨ ਕੁਲਵੀਰ ਸਿੰਘ ਖੋਸਾ ਨੇ ਅਰਵਿੰਦਰ ਕੁਮਾਰ ਅਤੇ ਸੁਖਵਿੰਦਰ ਗੋਗਾ ਵੱਲੋਂ ਅੱਖਾਂ ਤੇ ਪੱਟੀਆਂ ਬੰਨ੍ਹ ਕੇ ਸਕੂਟਰ ਚਲਾਉਣ ਦੀ ਆਈਟਮ ਨੂੰ ਹਰੀ ਝੰਡੀ ਦੇ ਕੇ ਕੀਤਾ।

ਮੇਲੇ ਦੇ ਮੁੱਖ ਮਹਿਮਾਨ ਮਹਿੰਦਰ ਸਿੰਘ ਦੁਸਾਂਝ ਨੇ ਆਪਣੇ ਸੰਬੋਧਨ ਵਿੱਚ ਕਿਹਾ ਕਿ ਸਿਆਸਤ ਦੇ ਗੰਧਲੇਪਣ ਅਤੇ ਅਧਿਆਤਮਵਾਦ ਦੇ ਨਾਂ ਤੇ ਹੋ ਰਹੇ ਵਪਾਰ ਨੇ ਲੋਕਾਂ ਦੀ ਸੋਚਣ ਸ਼ਕਤੀ ਅੰਧ-ਵਿਸ਼ਵਾਸੀ ਬਣਾ ਦਿੱਤੀ ਹੈ। ਲੈਕਚਰਾਰ ਦਿਲਬਾਗ ਸਿੰਘ ਨੇ ਚਾਰਲਿਸ ਡਾਰਵਿਨ ਦੇ ਜੀਵਨ ਅਤੇ ਉਸ ਵੱਲੋਂ ਦਿੱਤੇ ਜੀਵ ਵਿਕਾਸ ਦੇ ਸਿਧਾਂਤ ਬਾਰੇ ਦੱਸਿਆ। ਸ੍ਰੀ ਮੁਕੰਦ ਲਾਲ, ਸ੍ਰੀ ਸੁਰਿੰਦਰ ਕਰੀਮਪੁਰੀ, ਅਤੇ ਸ੍ਰੀ ਨਿੰਦਰਪਾਲ ਮਾਈਦਿੱਤਾ ਨੇ ਹੱਥ ਦੀ ਸਫਾਈ ਦੇ ਟ੍ਰਿੱਕਾਂ ਰਾਹੀਂ ਜ਼ਾਦੂ ਦਾ ਭੇਦ ਉਜਾਗਰ ਕੀਤਾ।

ਤਰਕਸ਼ੀਲ ਮੇਲੇ ਦੇ ਕਨਵੀਨਰ ਅਜਮੇਰ ਸਿੰਘ ਸਿੱਧੂ ਨੇ ਸੰਬੋਧਨ ਕਰਦਿਆਂ ਕਿਹਾ ਕਿ ਚਾਰਲਿਸ ਡਾਰਵਿਨ ਵਰਗੇ ਜੀਵ ਵਿਗਿਆਨੀਆਂ ਨੇ ਆਪਣੀਆਂ ਖੋਜਾਂ ਨਾਲ ਚਾਨਣ ਕੀਤਾ, ਗਿਆਨ ਦਿੱਤਾ। ਪਰ ਭਾਰਤੀ ਹਾਕਮਾਂ ਦਾ ਰਵੱਈਆ ਹਮੇਸ਼ਾ ਗੈਰ-ਵਿਗਿਆਨਕ ਰਿਹਾ ਹੈ ਜਿਸ ਸਦਕਾ ਸਮਾਜ ਵਿਚ ਅੰਧਵਿਸ਼ਵਾਸ ਵਰਗੀਆਂ ਅਲਾਮਤਾਂ ਦੀਆਂ ਜੜ੍ਹਾਂ ਮਜ਼ਬੂਤ ਹੋਈਆਂ ਹਨ। ਪੱਤਰਕਾਰ ਦੀਦਾਰ ਸਿੰਘ ਸ਼ੇਤਰਾ ਅਤੇ ਸਮਾਜ ਸੇਵਕ ਸ੍ਰ.ਪਵਿੱਤਰ ਸਿੰਘ ਸਲੋਹ ਨੇ ਵੀ ਵਿਚਾਰ ਰੱਖੇ।

ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵੱਲੋਂ ਸ੍ਰੀ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਪ੍ਰੇਤ' ਅਤੇ "ਮੈਂ ਫਿਰ ਆਵਾਂਗਾ" ਖੇਡੇ ਗਏ। ਇਹ ਨਾਟਕ ਭਗਤ ਸਿੰਘ ਦੀ ਵਿਚਾਰਧਾਰਾ ਅਤੇ ਭੂਤਾਂ ਪ੍ਰੇਤਾਂ ਦੇ ਵਿਸ਼ਿਆਂ ਨੂੰ ਸੰਬੋਧਨ ਸਨ। ਸੁਰਿੰਦਰ ਸ਼ਰਮਾ ਦੀ ਅਦਾਕਾਰੀ ਕਮਾਲ ਦੀ ਸੀ। ਮੰਚ ਵੱਲੋਂ 'ਦੁੱਲਾ ਜੱਟ ਪੰਜਾਬ ਦਾ', ਚੋਰਾਂ ਦੇ ਵੱਸ ਪੈ ਕੇ ਧਰਤੀ ਮਾਂ ਕੁਰਲਾਉਂਦੀ ਏ,' ਅਤੇ 'ਮਘਦਾ ਰਹੀਂ ਵੇ ਸੂਰਜਾ' ਕੋਰੀਓਗ੍ਰਾਫੀਆਂ ਦੀ ਪੇਸ਼ਕਾਰੀ ਕਮਾਲ ਦੀ ਸੀ।

ਸੁਸਾਇਟੀ ਵੱਲੋਂ ਕੁਲਵੀਰ ਖੋਸਾ ਅਤੇ ਸਤਨਾਮ ਸਿੰਘ ਨੂੰ ਯਾਦਗਾਰੀ ਚਿੰਨ੍ਹ ਅਤੇ ਤਰਕਸ਼ੀਲ ਸਾਹਿਤ ਭੇਂਟ ਕੀਤਾ ਗਿਆ। ਜਰਮਨ ਕਲਚਰਲ ਸੁਸਾਇਟੀ ਵਲੋਂ ਮਹਿੰਦਰ ਸਿੰਘ ਦੁਸਾਂਝ ਅਤੇ ਤਰਕਸ਼ੀਲ ਆਗੂਆਂ ਦਾ ਸਨਮਾਨ ਕੀਤਾ ਗਿਆ। ਜਸਵੀਰ ਬੇਗਮਪੁਰੀ, ਈਸ਼ਵਰ ਚੰਦਰ ਅਤੇ ਦਰਸ਼ਨ ਸਿੰਘ ਵੱਲੋਂ ਗਰਮ ਸੰਗਲ ਹੱਥਾਂ ਨਾਲ ਠੰਡੇ ਕੀਤੇ ਗਏ। ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਦੇ ਸਟਾਲ ਖਿੱਚ ਦੇ ਕੇਂਦਰ ਸਨ। ਇਹ ਮੇਲਾ ਸਫਲਤਾ ਪੂਰਵਕ ਢੰਗ

ਨਾਲ ਸਮਾਪਤ ਹੋਇਆ। ਸਟੇਜ ਸੰਚਾਲਕ ਮਾ: ਬਖਸ਼ੀਸ਼ ਸਿੰਘ ਸਨ।

ਮੁਕੰਦ ਲਾਲ ਜਥੇਬੰਦਕ ਮੁਖੀ,
ਇਕਾਈ ਨਵਾਂ ਸ਼ਹਿਰ

**ਇਕਾਈ ਔੜ**

ਇਕਾਈ ਔੜ ਵੱਲੋਂ ਖਾਲਸਾ ਪਬਲਿਕ ਸਕੂਲ ਔੜ ਵਿਖੇ ਇੱਕ ਸੈਮੀਨਾਰ 'ਤਰਕਸ਼ੀਲਤਾ ਦਾ ਸਮਾਜ ਵਿੱਚ ਰੋਲ' ਵਿਸ਼ੇ 'ਤੇ ਕਰਵਾਇਆ ਗਿਆ। ਆਏ ਹੋਏ ਮਹਿਮਾਨਾਂ, ਸਰੋਤਿਆਂ ਨੂੰ 'ਜੀ ਆਇਆਂ' ਨੂੰ ਕਹਿਣ ਨਾਲ ਸਮਾਗਮ ਦੀ ਸ਼ੁਰੂਆਤ ਕਰਦਿਆਂ ਜ਼ੋਨ ਨਵਾਂ ਸ਼ਹਿਰ ਦੇ ਜਥੇਬੰਦਕ ਮੁਖੀ ਸ਼੍ਰੀ ਸਤਪਾਲ ਸੋਲਹ ਨੇ ਕਿਹਾ ਸਮਾਜ ਅਤੇ ਇਸ ਧਰਤੀ ਨੂੰ ਸੁੰਦਰ ਬਣਾਉਣ ਲਈ ਪ੍ਰਕਿਰਤੀ ਅਤੇ ਮਨੁੱਖੀ ਕਿਰਤ ਦਾ ਹੀ ਯੋਗਦਾਨ ਰਿਹਾ ਹੈ। ਸਮਾਜ ਦੇ ਲਈ ਸੁੱਖ ਸਹੂਲਤਾਂ ਦਾ ਵਾਧਾ ਮਨੁੱਖਾਂ ਦੇ ਆਪਣੇ ਅਮਲ ਅਤੇ ਗਿਆਨ ਦੇ ਲਗਾਤਾਰ ਬੁੱਧੀ ਦੇ ਵਿਕਾਸ ਦਾ ਪ੍ਰਤੱਖ ਪ੍ਰਮਾਣ ਹੈ।

ਇਸ ਸੈਮੀਨਾਰ ਦੇ ਵਿਸ਼ੇ ਤੇ ਵਿਚਾਰ ਪੇਸ਼ ਕਰਨ ਲਈ ਵਿਸ਼ੇਸ਼ ਤੌਰ 'ਤੇ ਪਹੁੰਚੇ ਸ਼੍ਰੀ ਹੇਮ ਰਾਜ ਸਟੈਨੋ ਨੇ ਮਨੁੱਖ ਦੇ ਜਨਮ ਤੋਂ ਲੈ ਕੇ ਅੱਜ ਤੱਕ ਸ੍ਰਿਸ਼ਟੀ ਅਤੇ ਸਮਾਜ ਵਿੱਚ ਤਰਕਸ਼ੀਲ ਮਨੁੱਖਾਂ ਦੁਆਰਾ ਨਿਭਾਏ ਰੋਲ ਦੀ ਵਿਸਥਾਰ ਵਿੱਚ ਚਰਚਾ ਕੀਤੀ। ਉਨ੍ਹਾਂ ਨੇ ਮਨੁੱਖ ਅਤੇ ਜਾਨਵਰ ਦਾ ਵਖਰੇਵਾਂ ਕਰਦਿਆਂ ਕਿਹਾ ਕਿ ਜਾਨਵਰਾਂ ਵਿੱਚ ਕਲਪਨਾ ਸ਼ਕਤੀ ਨਹੀਂ ਹੁੰਦੀ, ਪਰ ਮਨੁੱਖ ਸੋਚ ਸਕਦਾ ਹੈ, ਬੋਲ ਸਕਦਾ ਹੈ ਅਤੇ ਆਪਣੇ ਆਲੇ ਦੁਆਲੇ ਨੂੰ ਆਪਣੀ ਕਿਰਤ ਦੁਆਰਾ ਬਦਲ ਸਕਦਾ ਹੈ। ਉਨ੍ਹਾਂ ਨੇ ਮੂਲ ਪ੍ਰਵਿਰਤੀ ਅਤੇ ਬੁੱਧੀ ਨੂੰ ਪ੍ਰੀਭਾਸ਼ਤ ਕਰਦਿਆਂ ਕਿਹਾ ਕਿ ਬੁੱਧੀ ਸਮਾਜ ਤੋਂ ਬਿਨ੍ਹਾਂ ਨਹੀਂ ਆ ਸਕਦੀ। ਇਹ ਸਮਾਜ ਦੀ ਦੇਣ ਹੈ। ਧਰਮ ਤੇ ਗੱਲ ਕਰਨ ਸਮੇਂ ਉਨ੍ਹਾਂ ਇਸ ਨੂੰ ਆਪਣੇ ਆਪ ਵਿੱਚ ਹੀ ਅੰਧ ਵਿਸ਼ਵਾਸ਼ ਦੱਸਿਆ। ਵਿਗਿਆਨਕ, ਅਵਿਗਿਆਨਕ ਅਤੇ ਵਿਗਿਆਨ ਵਿਰੋਧੀ ਧਾਰਨਾਂ ਦੇ ਵਿਚਾਰਾਂ ਨੂੰ ਉਨ੍ਹਾਂ ਉਦਾਹਰਣਾਂ ਸਾਹਿਤ ਸਮਝਾਉਂਦਿਆਂ ਦੱਸਿਆ ਕਿ ਸਿਰਫ ਦਲੀਲਬਾਜੀ ਦੇ ਆਧਾਰ ਤਰਕ ਨੂੰ ਵਿਗਿਆਨਕ ਨਹੀਂ ਮੰਨਿਆ ਜਾ ਸਕਦਾ। ਆਦਿ ਕਲੀਨ, ਗੁਲਾਮਦਾਰੀ, ਜਾਗੀਰਦਾਰੀ ਅਤੇ ਪੂੰਜੀਵਾਦੀ ਯੁੱਗ ਦੇ ਸਮਾਜ ਦੇ ਸਬੰਧ ਵਿੱਚ ਚਰਚਾ ਕਰਦਿਆਂ ਕਿਹਾ ਕਿ ਕੁਦਰਤ, ਸਮਾਜ ਅਤੇ ਸ੍ਰਿਸ਼ਟੀ ਹਮੇਸ਼ਾ ਗਤੀਸ਼ੀਲ ਰਹਿੰਦੇ ਹਨ। ਅੱਜ ਪੂੰਜੀਵਾਦੀ ਯੁੱਗ ਵਿੱਚ ਹਰ ਰਿਸ਼ਤਾ ਪੈਸੇ ਨਲ ਜੁੜਿਆ ਹੋਇਆ ਹੈ। ਉਨ੍ਹਾਂ ਨੇ ਆਪਣੇ ਭਾਸ਼ਣ ਦੀ ਸਮਾਪਤੀ ਕਰਦਿਆਂ ਕਿਹਾ ਕਿ ਸਮਾਜ ਵਿੱਚ ਤਰਕਸ਼ੀਲਤਾ ਦੇ ਪ੍ਰਚਾਰ ਅਤੇ ਪਸਾਰ ਲਈ ਤਰਕਸ਼ੀਲ ਕਾਰਕੁੰਨਾਂ ਨੇ ਮੋਹਰੀ ਰੋਲ ਨਿਭਾਉਣਾ ਹੋਵੇਗਾ।

ਇਸ ਸਮਾਗਮ ਵਿੱਚ ਸ਼੍ਰੀ ਸੁਖਵਿੰਦਰ ਗੋਗਾ, ਪਰਸ ਰਾਮ, ਮੁਕੰਦ ਲਾਲ, ਅਜਮੇਰ, ਡਾ: ਜੋਗਿੰਦਰ ਕੁਲੇਵਾਲ, ਮਾ. ਰਾਮਪਾਲ, ਰੇਸ਼ਮ ਲਾਲ, ਕੁਲਵਿੰਦਰ ਖਟਕੜ, ਮਾ. ਸ਼ੰਕਰ ਲਾਲ, ਮਾ ਨਰੇਸ਼, ਪ੍ਰਿੰਸੀਪਲ ਨਛੱਤਰ ਸੁੰਮਨ, ਕਸ਼ਮੀਰ ਸਿੰਘ ਵਿਸ਼ੇਸ਼ ਤੌਰ ਤੇ ਹਾਜ਼ਰ ਹੋਏ। ਇਸ ਮੌਕੇ ਮਾ. ਸੁਖਦੇਵ ਫਗਵਾੜਾ ਸੂਬਾਈ ਸਾਭਿਆਚਾਰਕ ਵਿਭਾਗ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਅੱਜ ਜੋ ਟੀ. ਵੀ. ਚੈਨਲਾਂ 'ਤੇ ਲੱਚਰ ਅਤੇ ਗੈਰ ਵਿਗਿਆਨਕ ਸੱਭਿਆਚਾਰ ਪੇਸ਼ ਕੀਤਾ ਜਾ ਰਿਹਾ ਹੈ। ਇਸ ਦਾ ਵਿਰੋਧ ਅਤੇ ਬਦਲ ਪੇਸ਼ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਯਤਨਸ਼ੀਲ ਹੈ। ਸੁਸਾਇਟੀ ਵੱਲੋਂ ਇੱਕ ਟੀ. ਵੀ. ਸੀਰੀਅਲ ਤਿਆਰ ਕੀਤਾ ਜਾ ਰਿਹਾ ਹੈ ਜੋ ਆਉਣ ਵਾਲੇ ਦਿਨਾਂ ਵਿੱਚ ਲੋਕਾਂ ਨੂੰ ਦੇਖਣ ਲਈ ਮਿਲੇਗਾ। ਉਨ੍ਹਾਂ ਇਸ ਟੀ. ਵੀ. ਸੀਰੀਅਲ ਦੀ ਤਿਆਰ ਵਾਸਤੇ ਆਰਥਿਕ ਸਹਿਯੋਗ ਲਈ ਅਪੀਲ ਵੀ ਕੀਤੀ। ਡਾ: ਜੋਗਿੰਦਰ ਕੁੱਲੇਵਾਲ ਮਾਨਸਿਕ ਰੋਗ ਮੁਖੀ ਜ਼ੋਨ ਨਵਾਂ ਸ਼ਹਿਰ ਨੇ ਮਾਨਸਿਕ ਰੋਗਾਂ ਬਾਰੇ ਬੋਲਦਿਆਂ ਕਿਹਾ ਕਿ ਅਗਿਆਨਤਾ ਅਤੇ ਮਾਨਸਿਕ ਤੌਰ 'ਤੇ ਕਮਜੋਰ ਲੋਕ ਮਾਨਸਿਕ ਰੋਗਾਂ ਦੇ ਘੇਰੇ ਵਿੱਚ ਜਲਦ ਆ ਜਾਂਦੇ ਹਨ। ਆਰਥਿਕ ਕਮਜੋਰੀ ਉਨ੍ਹਾਂ ਨੂੰ ਚੇਲਿਆਂ ਬਾਬਿਆਂ ਦੇ ਚੁੰਗਲ ਵਿੱਚ ਫਸਣ ਲਈ ਮਜਬੂਰ ਕਰ ਦਿੰਦੀ। ਪ੍ਰਿੰਸੀਪਲ ਨਛੱਤਰ ਸੁੰਮਨ ਨੇ ਵਿਗਿਆਨਕ ਯੁੱਗ ਵਿੱਚ, ਗੈਰ ਵਿਗਿਆਨਕ ਧਾਰਨਾਵਾਂ ਅੰਧਵਿਸ਼ਵਾਸ਼ਾਂ ਨੂੰ ਤਿਆਗਣ ਦਾ ਸੱਦਾ ਦਿੱਤਾ। ਉਨ੍ਹਾਂ ਕਿਹਾ ਕਿ ਤਕਰਸ਼ੀਲ ਵਿਚਾਰਧਾਰਾ ਖਾਸ ਤੌਰ 'ਤੇ ਦੱਬੇ ਕੁਚਲੇ ਲੋਕਾਂ ਵਿੱਚ ਆਤਮ ਵਿਸ਼ਵਾਸ਼ ਪੈਦਾ ਕਰਨ ਦੀ ਲਹਿਰ ਹੈ।

ਇਸ ਮੌਕੇ ਸ਼੍ਰੀ ਮੁਕੰਦ ਲਾਲ ਨੇ ਜਾਦੂ ਦੇ ਟ੍ਰਿਕ ਪੇਸ਼ ਕਰਦਿਆਂ ਕਿਹਾ ਜਾਦੂ ਇੱਕ ਧੋਖੇ ਦੀ ਕਲਾ ਹੈ। ਇਸ ਦਾ ਕਿਸੇ ਗੈਬੀ ਸ਼ਕਤੀ ਨਾਲ ਕੋਈ ਸਬੰਧ ਨਹੀਂ। ਸ਼੍ਰੀ ਨਿੰਦਰ ਮਾਈਦਿੱਤਾ ਵੱਲੋ ਤਿਆਰ ਕੀਤੀ ਤਰਕਸ਼ੀਲ ਵਿਚਾਰਧਾਰਾ ਅਤੇ ਸਰਗਰਮੀਆਂ ਦੀ ਜਾਣਕਾਰੀ ਦਿੰਦੀ ਹੋਈਂ ਪ੍ਰਦਰਸ਼ਨੀ ਵੇਖਣਯੋਗ ਸੀ।

ਪ੍ਰੋਗਰਾਮ ਦੇ ਅੰਤ ਵਿੱਚ ਆਏ ਮਹਿਮਾਨਾਂ ਅਤੇ ਸਰੋਤਿਆਂ ਦਾ ਧੰਨਵਾਦ ਕਰਦਿਆਂ ਜਸਵੀਰ ਸਿੰਘ ਨੇ ਕਿਹਾ ਕਿ ਜਨਮ, ਕਰਮ, ਧਰਮ ਦੀ ਗੈਰ ਵਿਗਿਆਨਕ ਅੰਧਵਿਸ਼ਵਾਸ਼ੀ ਵਿਚਾਰਧਾਰਾ ਨੇ ਸਮਾਜ ਦੇਂ ਅੱਗੇ ਵਧਣ ਵਿੱਚ ਵੱਡੀਆਂ ਰੁਕਾਵਟਾਂ ਖੜ੍ਹੀਆਂ ਕੀਤੀਆਂ ਹਨ। ਤਰਕਸ਼ੀਲ ਲਹਿਰ ਜਨਮ, ਕਰਮ, ਧਰਮ ਦੀਆਂ ਰੋਕਾਂ ਤੋੜ ਕੇ ਸਮਾਜ ਦੀ ਹੋਰ ਤਰੱਕੀ ਲਈ ਯਤਨਸ਼ੀਲ ਹੈ। ਸਮੁੱਚੇ ਪ੍ਰੋਗਰਾਮ ਦੀ ਕਾਰਵਾਈ ਮਾ. ਜਗਦੀਸ਼ ਰਾਏਪੁਰ ਡੱਬਾ ਨੇ ਬਾਖੂਬੀ ਨਿਭਾਈ। ਇਸ ਪ੍ਰੋਗਰਾਮ ਦੀ ਸਫਲਤਾ ਲਈ ਸ਼੍ਰੀ ਨਿੰਦਰ ਮਾਈਦਿੱਤਾ, ਸ਼੍ਰੀ ਸੰਜੀਵ ਗਰਚਾ, ਕੁਲਵਿੰਦਰ ਬਹਾਦਰਪੁਰ, ਡਾ: ਅਸ਼ੋਕ ਉੜਾਪੜ, ਭਗਵਾਨ ਗਰਚਾ, ਡਾ: ਚਮਨ ਲਾਲ, ਮਾ. ਗੁਰਪਾਲ ਪੁਆਰੀ, ਸੁਰਿੰਦਰਪਾਲ ਅਤੇ ਇਕਾਈ ਔੜ ਦੇ ਸਮੂਹ ਵਰਕਰਾਂ ਨੇ ਭਰਵਾਂ ਯੋਗਦਾਨ ਪਾਇਆ।

**ਇਕਾਈ ਬਠਿੰਡਾ:**

ਮਾਘੀ ਮੇਲੇ ਤੇ ਜੱਸੀ ਬਾਗ ਵਾਲੀ (ਬਠਿੰਡਾ) ਵਿਖੇ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਵਿਚਾਰਾਂ ਕੀਤੀਆਂ ਗਈਆਂ। ਕੁਲਵੰਤ ਸਿੰਘ ਅਤੇ ਸੁਖਵਿੰਦਰ ਮਾਈਸਰਖਾਨਾ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾ ਕੇ ਮੰਤਰ-ਤੰਤਰ, ਜਾਦੂ-ਸ਼ਕਤੀ ਆਦਿ ਦਾ ਥੋਥ ਉਜਾਗਰ ਕੀਤਾ। ਬਲਵੀਰ ਸਿੰਘ ਬੀ.ਪੀ.ਈ.ਓ. ਤਰਕਸ਼ੀਲ ਆਗੂ ਸੁਰਜੀਵਨ, ਮਾ. ਗਿਆਨ ਸਿੰਘ ਹੁਰਾਂ ਨੇ ਵਿਚਾਰ ਸਾਂਝੇ ਕੀਤੇ। ਵਿਜੈ ਕੁਮਾਰ, ਵਿਕਰਮਜੀਤ ਅਤੇ ਸਾਥੀਆਂ ਨੇ ਤਰਕਸ਼ੀਲ ਸਾਹਿਤ ਦੀਆਂ ਸਟਾਲਾਂ ਲਾਈਆਂ। ਮਨਮੋਹਣ ਸਿੰਘ, ਰਣਬੀਰ ਸਿੰਘ ਜੱਸੀ ਆਦਿ ਸਮਰਥਕਾਂ ਨੇ ਸਮੁੱਚਾ ਪ੍ਰਬੰਧ ਕੀਤਾ।

✲ ਸ. ਸੀ. ਸੈ. ਸਕੂਲ (ਲੜਕੇ) ਗਿੱਦੜਬਾਹਾ ਮੰਡੀ ਵਿਖੇ ਵਿਦਿਆਰਥੀਆਂ ਵਲੋਂ ਦਸ ਰੋਜ਼ਾ ਐਨ. ਐਸ. ਐਸ. ਕੈਂਪ ਦੇ ਪ੍ਰੋਗਰਾਮ ਅਫਸਰ ਸ੍ਰੀਮਤੀ ਪੁਸ਼ਪਾ ਦੇਵੀ ਲੈਕਚਰਾਰ ਦੇ ਸੱਦੇ ਤੇ ਇਕ ਦਿਨ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਜਗਸੀਰ ਜੀਦਾ ਨੇ ਵਹਿਮਾਂ ਭਰਮਾਂ, ਅੰਧ ਵਿਸ਼ਵਾਸਾਂ ਤੇ ਪੜ੍ਹੇ ਲਿਖੇ ਲੋਕਾਂ ਦੀ ਮਾਨਸਿਕਤਾ ਤੇ ਵਿਅੰਗ ਕਰਦੇ ਗੀਤ, ਬੋਲੀਆਂ ਤੇ ਟੱਪੇ ਸੁਣਾਏ। ਰਾਮ ਸਿੰਘ ਨਿਰਮਾਣ ਨੇ ਅਧਿਆਪਕਾਂ ਨੂੰ ਬੱਚਿਆਂ ਦੀ ਸੋਚ ਵਿਗਿਆਨਕ ਬਣਾਉਣ ਦੀ ਅਪੀਲ ਕੀਤੀ। ਸੁਖਦੇਵ ਮਲੂਕਪੁਰਾ ਤੇ ਸਾਥੀ ਮੈਂਬਰ ਨੇ ਹੈਰਾਨੀਜਨਕ ਜਾਦੂ ਦੇ ਟ੍ਰਿੱਕ ਵਿਖਾਏ। ਸਕੂਲ ਦੇ ਪ੍ਰਿੰਸੀਪਲ ਸ੍ਰੀ ਸੂਰਜ ਭਾਨ ਮਿੱਤਲ ਜੀ ਨੇ ਸੁਸਾਇਟੀ ਦਾ ਪ੍ਰੋਗਰਾਮ ਦੇਣ ਲਈ ਧੰਨਵਾਦ ਕਰਦਿਆਂ ਯੋਗ ਸਹਾਇਤਾ ਦਿੱਤੀ।

✲ ਸਰਕਾਰੀ ਸੀਨੀ. ਸੈਕੰ. ਸਕੂਲ ਫਕਰਸਰ ਥੇੜ੍ਹੀ ਵਿਖੇ ਪਿੰਡ ਦੇ ਅਗਾਂਹਵਧੂ ਨੌਜਵਾਨਾਂ ਜਗਦੇਵ ਸਿੰਘ ਥੇੜ੍ਹੀ ਅਤੇ ਗੁਰਮੇਲ ਸਿੰਘ ਫਕਰਸਰ ਦੇ ਉੱਦਮ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਲੋਕ ਸੰਗੀਤ ਮੰਡਲੀ ਜੀਦਾ ਵਲੋਂ ਸਮਾਜਿਕ ਸਭਿਆਚਾਰਕ ਅਤੇ ਤਰਕਸ਼ੀਲ ਗੀਤ, ਟੱਪੇ ਤੇ ਬੋਲੀਆਂ ਦੇ ਨਾਲ ਮੇਲੇ ਦੀ ਸ਼ੁਰੂਆਤ ਹੋਈ। ਰਾਮ ਸਿੰਘ ਨਿਰਮਾਣ ਦੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ। ਮਾਨਸਿਕ ਬੀਮਾਰੀਆਂ ਬਾਰੇ ਸਮਾਜ ਦੀ ਗਲਤ ਪਹੁੰਚ ਬਾਰੇ ਸਪਸ਼ਟ ਕੀਤਾ। ਸੁਖਦੇਵ ਮਲੂਕਪੁਰਾ, ਸੁਖਵਿੰਦਰ ਅਤੇ ਸਾਥੀਆਂ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾਏ। ਇਸ ਮੌਕੇ ਵਿਸ਼ੇਸ਼ ਗੱਲ ਇਹ ਰਹੀ ਕਿ ਮੋਗਾ ਤੋਂ ਪਹੁੰਚੇ ਡ਼ਾ. ਮੌੜ ਨੇ ਨਸ਼ਾ ਮੁਕਤੀ ਸਬੰਧੀ ਲੈੱਕਚਰ ਵੀ ਦਿੱਤਾ ਤੇ ਵਿਦਿਆਰਥੀਆਂ ਨੂੰ ਨਸ਼ੇ ਤੋਂ ਦੂਰ ਰਹਿਣ ਲਈ ਪ੍ਰੇਰਿਆ। ਤਰਕਸ਼ੀਲ ਪ੍ਰਦਰਸ਼ਨੀ ਤੇ ਸਾਹਿਤ ਆਦਿ ਦੀ ਸਟਾਲ ਖਿੱਚ ਦਾ ਕੇਂਦਰ ਰਹੀਆਂ। ਸਕੂਲ ਦੇ ਪਿੰਸੀਪਲ ਸ੍ਰੀ ਜਸਵੰਤ ਰਾਏ ਨੇ ਸੁਸਾਇਟੀ ਦਾ ਧੰਨਵਾਦ ਕਰਦਿਆਂ ਆਰਥਿਕ ਸਹਾਇਤਾ ਦਿੱਤੀ ਅਤੇ ਅਜਿਹਾ ਪ੍ਰੋਗਰਾਮ ਹਰ ਸਾਲ ਸਕੂਲ ਵਿਚ ਦੇਣ ਦਾ ਸੁਝਾਅ ਦਿੱਤਾ।

✲ ਸਪੋਰਟਸ ਅਤੇ ਸ਼ੋਸ਼ਲ ਵੈਲਫੇਅਰ ਕਲੱਬ ਅਤੇ ਗਰਾਮ ਪੰਚਾਇਤ ਪਿੰਡ ਘੁੱਦਾ ਵਲੋਂ ਪਿੰਡ ਦੇ ਫੋਕਲ ਪੁਆਂਇਟ ਏਰੀਆ ਵਿਚ ਆਯੋਜਿਤ ਸਭਿਆਚਾਰਕ ਨਾਟਕ ਮੇਲੇ ਵਿਚ ਕੁਲਵੰਤ ਸਿੰਘ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਵਿਖਾਏ। ਅਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ। ਰਾਮ ਸਿੰਘ ਨਿਰਮਾਣ ਨੇ ਸੁਸਾਇਟੀ ਦੇ ਸਮੁੱਚੇ ਕਾਰਜ ਬਾਰੇ ਚਾਨਣਾ ਪਾਇਆ ਤੇ ਬਾਅਦ ਵਿਚ ਮੇਲੇ ਦੀ ਸਟੇਜ ਦਾ ਸੰਚਾਲਨ ਕਰਦਿਆਂ ਮੌਕੇ 'ਤੇ ਢੁੱਕਵੇਂ ਤਰਕਸ਼ੀਲ ਕਾਵਿ-ਵਿਅੰਗਾਂ ਅਤੇ ਟੋਟਕਿਆਂ ਰਾਹੀਂ ਦੰਭੀ ਬਾਬਿਆਂ, ਡੇਰਿਆਂ ਵਾਲਿਆਂ ਦੇ ਕਾਲੇ ਕਾਰਨਾਮੇ ਅਤੇ ਸਮਾਜ ਦੀ ਅੰਧਵਿਸ਼ਵਾਸੀ ਮਾਨਸਿਕਤਾ ਉਤੇ ਟਕੋਰਾਂ ਰਾਹੀਂ ਦਰਸ਼ਕਾਂ ਨੂੰ ਜਹਾਲਤ ਦੇ ਹਨੇਰੇ ਪ੍ਰਤੀ ਚੇਤੰਨ ਕੀਤਾ। ਤੇਜਾ ਸਿੰਘ ਘੁੱਦਾ ਨੇ ਤਰਕਸ਼ੀਲ ਕਵਿਤਾ ਸੁਣਾਈ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ

**ਇਕਾਈ ਡੱਬਵਾਲੀ:**

ਇਕਾਈ ਵੱਲੋਂ ਆਪਣੇ ਵਿਛੜੇ ਆਗੂ ਕ੍ਰਿਸ਼ਨ ਬਰਗਾੜੀ ਨੂੰ ਸਮਰਪਿਤ ਇਕ ਸੱਤ ਰੋਜ਼ਾ ਤਰਕਸ਼ੀਲ ਚੇਤਨਾ ਕੈਂਪ 6 ਫਰਵਰੀ ਤੋਂ 12 ਫਰਵਰੀ ਤੱਕ ਅਲੱਗ ਅਲੱਗ ਸੱਤ ਪਿੰਡਾਂ ਆਲੀਕਾ, ਸ਼ੇਰਗੜ੍ਹ, ਸਕਤਾਖੇੜਾ, ਨੀਲਾਂਵਾਲੀ, ਮਾਂਗੇਆਣਾ, ਕਿੱਲਿਆਂ ਵਾਲੀ ਤੇ ਵੜਿੰਗ ਖੇੜਾ ਆਦਿ ਪਿੰਡਾਂ ਵਿੱਚ ਲਾਇਆ ਗਿਆ। ਇਸ ਕੈਂਪ ਵਿੱਚ ਕ੍ਰਿਸ਼ਨ ਬਰਗਾੜੀ ਦੇ ਤਰਕਸ਼ੀਲ ਲਹਿਰ ਲਈ ਨਿਭਾਏ ਰੋਲ ਨੂੰ ਆਮ ਲੋਕਾਂ 'ਚ ਲਿਜਾਇਆ ਗਿਆ ਤੇ ਤਕਰੀਰਾਂ ਰਾਹੀਂ ਦੱਸਿਆ ਗਿਆ ਕਿ ਸਮਾਜ ਨੂੰ ਤਰਕਸ਼ੀਲਤਾ ਦੀ ਹਰ ਵੇਲੇ ਅਤੇ ਹਰ ਪੱਖ ਤੋਂ ਲੋੜ ਹੈ। ਲੋਕਾਂ ਨੂੰ ਉਨ੍ਹਾਂ ਦੇ ਆਪਣੇ ਘਰ ਪ੍ਰੀਵਾਰ ਦੇ ਹਰ ਕੰਮ ਵਿਚ ਤਰਕਸ਼ੀਲ ਹੋਣਾ ਲਾਜ਼ਮੀ ਹੈ ਜੇਕਰ ਅਸੀਂ ਅਜਿਹੀ ਸਥਿਤੀ ਵਿਚ ਠੀਕ ਦਿਸ਼ਾ ਨਾ ਅਪਣਾਈ ਤਾਂ ਸਾਡਾ ਭਵਿੱਖ ਉਸ ਹਨੇਰ ਕੋਠੜੀ ਵਾਂਗ ਹੋਵੇਗਾ, ਜਿੱਥੇ ਹੱਥ ਮਾਰਿਆਂ ਵੀ ਕੁੱਝ ਨਹੀਂ ਲੱਭਣਾ। ਟੀਚਰ ਵਰਗ ਨੂੰ ਬੱਚਿਆਂ ਵਿਚ ਤਰਕਸ਼ੀਲ ਸੋਚ ਪੈਦਾ ਕਰਨ ਦੀਆਂ ਤੇ ਕਿਸਾਨਾਂ ਨੂੰ ਆਤਮ-ਹੱਤਿਆਵਾਂ ਦਾ ਰਾਹ ਤਿਆਗ ਕੇ ਸਮੇਂ ਦੇ ਹਾਣ ਦੀ ਸੋਚ ਪੈਦਾ ਕਰਨ ਦੀਆਂ ਕੋਸ਼ਿਸ਼ਾਂ ਜੁਟਾਉਣ ਦੀ ਪ੍ਰੇਰਨਾ ਦਿੱਤੀ ਗਈ। ਸਾਰੇ ਕੈਂਪਾਂ ਦੌਰਾਨ ਜਗਤਾਰ ਸਿੰਘ ਤੇ ਤਰਸੇਮ ਸਿੰਘ ਨੇ ਲੋਕਾਂ ਨੂੰ ਆਪਣੇ ਟ੍ਰਿੱਕਾਂ ਰਾਹੀਂ ਮਨੋਰੰਜਨ ਕਰਵਾਇਆ। ਜੋਗਿੰਦਰ ਤੇ ਸੇਵਕ ਨੇ ਸਾਰੇ ਕੈਂਪਾਂ ਦਾ ਪ੍ਰਬੰਧ ਸਾਂਭਿਆ। ਧੀਰਾ ਸਿੰਘ ਨੇ ਮੈਗਜ਼ੀਨ, ਕਿਤਾਬਾਂ ਵੇਚੀਆਂ ਤੇ ਤਕਰੀਰਾਂ ਦਾ ਰੋਲ ਰਾਜਪਾਲ ਸਿੰਘ ਨੇ ਅਦਾ ਕੀਤਾ।

ਐਡੋਵੇਕਟ ਰਾਜਪਾਲ ਸਿੰਘ, ਡੱਬਵਾਲੀ

**ਇਕਾਈ ਉੱਚਾ ਪਿੰਡ ਖੰਟ:**

ਇਕਾਈ ਵੱਲੋਂ ਮਾਘੀ ਵੂਮੇਨ ਕਾਲਜ ਅਮਲੋਹ (ਲੜਕੀਆਂ) ਵਿਖੇ ਇੱਕ ਸਮਾਗਮ ਕੀਤਾ ਗਿਆ ਜਿਸ ਦਾ ਉਦਘਾਟਨ ਕਾਲਜ ਦੀ ਕਾਰਜਕਾਰੀ ਪ੍ਰਿੰਸੀਪਲ ਡਾ. ਕਰਮਜੀਤ ਕੌਰ ਨੇ ਹੱਥ ਦੀ ਸਫਾਈ ਨਾਲ ਮੋਮਬੱਤੀ ਜਲਾਉਣ ਦੇ ਟ੍ਰਿੱਕ ਨਾਲ ਸ਼ੁਰੂ ਕੀਤਾ। ਇਸ ਮੌਕੇ ਤੇ ਚੰਡੀਗੜ੍ਹ ਜ਼ੋਨ ਆਗੂ ਮੁਖੀ ਜਗਤਰਨ ਖੰਟ, ਇਕਾਈ ਆਗੂ ਜਸਵੀਰ ਉੱਚਾ ਪਿੰਡ, ਜਸਵੀਰ ਮੰਡੀ ਗੋਬਿੰਦਗੜ੍ਹ, ਮਨਜੀਤ ਰਾਜਪੁਰਾ ਵਲੋਂ ਸਮਾਜ ਵਿਚ ਫੈਲੇ ਅੰਧਵਿਸ਼ਵਾਸ, ਨਸ਼ਾ ਖੋਰੀ ਤੇ ਵਧ ਰਹੇ ਭਰੂਣ ਹੱਤਿਆਵਾਂ ਦੇ ਕੇਸਾਂ ਨੂੰ ਨੱਥ ਪਾਉਣ ਲਈ ਸਹਿਯੋਗ ਦੀ ਮੰਗ ਕੀਤੀ ਤੇ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ ਤੇ ਹੱਥ ਦੀ ਸਫਾਈ ਦੇ ਟ੍ਰਿੱਕ ਵੀ ਵਿਖਾਏ। ਅਖੀਰ ਵਿਚ ਕਾਲਜ ਦੇ ਯੂਥ ਕੁਆਰਡੀਨੇਟਰ ਭਗਵਾਨ ਸਿੰਘ ਨੇ ਕਾਲਜ ਦੀਆਂ ਗਤੀਵਿਧੀਆਂ ਬਾਰੇ ਵਿਸਥਾਰ ਪੂਰਵਕ ਚਾਨਣਾ ਪਾਇਆ ਤੇ ਤਰਕਸ਼ੀਲਾਂ ਦਾ ਕਾਲਜ ਆਉਣ ਤੇ ਭਰਵਾਂ ਸਗਾਵਤ ਕਰਦਿਆਂ ਧੰਨਵਾਦ ਕੀਤਾ।

✲ ਸ਼ਹੀਦੇ-ਆਜ਼ਮ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ 75ਵੇਂ ਸ਼ਹੀਦੀ ਦਿਵਸ ਨੂੰ ਸਮਰਪਿਤ ਪਿੰਡ ਸੁਹਾਣੀ ਵਿਖੇ ਇਕ ਸਮਾਗਮ ਕਰਵਾਇਆ ਗਿਆ। ਇਸ ਦੀ ਸ਼ੁਰੂਆਤ ਸਰਪੰਚ ਜਰਨੈਲ ਸਿੰਘ ਨੇ ਭਗਤ ਸਿੰਘ ਦੀ ਫੋਟੋ ਤੇ ਹਾਰ ਪਾ ਕੇ ਕੀਤੀ। ਇਸ ਮੌਕੇ 'ਤੇ ਹਾਜਰ ਤਰਕਸ਼ੀਲ ਮੈਂਬਰਾਂ ਜਗਤਰਨ ਖੰਟ, ਜਸਵੀਰ ਉੱਚਾ ਪਿੰਡ, ਕਮਲ ਸੁਹਾਣੀ, ਪਰਮਜੀਤ ਸੁਹਾਣੀ, ਸਰਹਿੰਦ ਇਕਾਈ ਤੋਂ ਬਲਦੇਵ ਜਲਾਲ, ਅਮਨਦੀਪ ਡੂੰਮਛੇੜੀ, ਮੇਜਰ ਪਨੈਚਾਂ ਆਦਿ ਨੇ ਆਪਣੇ ਸੰਬੋਧਨ ਵਿਚ ਸ਼ਹੀਦਾਂ ਦੀਆਂ ਲਾਸਾਨੀ ਕੁਰਬਾਨੀਆਂ ਨੂੰ ਯਾਦ ਕਰਦਿਆਂ ਉਨ੍ਹਾਂ ਦੇ ਪਦ ਚਿੰਨ੍ਹਾਂ ਤੇ ਚੱਲਣ ਦੀ ਪ੍ਰੇਰਨਾ ਦਿੱਤੀ। ਇਸ ਸਮਾਗਮ ਵਿਚ ਪਿੰਡ ਦੇ ਅਗਾਂਹਵਧੂ ਵਿਚਾਰਾਂ ਵਾਲੇ ਗੁਰਦੇਵ ਸਿੰਘ,

ਡਾ. ਰਣਧੀਰ ਸਿੰਘ ਤੇ ਗੁਰਦੀਪ ਸਿੰਘ ਤੋਂ ਇਲਾਵੇ ਇਲਾਕੇ ਦੇ ਬਹੁਤ ਸਾਰੇ ਨੌਜਵਾਨਾਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ।

**ਜਗਤਰਨ ਖੰਟ**

### ਸਰਹਿੰਦ ਇਕਾਈ

ਇਕਾਈ ਵੱਲੋਂ ਫਤਿਹਗੜ੍ਹ ਸਾਹਿਬ ਜੋੜ ਮੇਲੇ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਜਿਸ ਵਿਚ 5300 ਰੁਪੈ ਦੀਆਂ ਕਿਤਾਬਾਂ ਵੇਚੀਆਂ ਗਈਆਂ।

*** ਤਰਕਸ਼ੀਲ ਪਰਿਵਾਰਕ ਮਿਲਣੀ/ਸੈਮੀਨਾਰ:**

22 ਜਨਵਰੀ 06 ਨੂੰ ਤਰਕਸ਼ੀਲ ਪਰਿਵਾਰਕ ਮਿਲਣੀ ਕਰਵਾਈ ਗਈ ਜਿਸ ਵਿਚ ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੇ ਵਿਵੇਕ ਦਾਨ ਦੀ ਵਿਆਖਿਆ ਕਰਦਿਆਂ ਹੋਰ ਵੀ ਬਹੁਤ ਸਾਰਾ ਅਗਾਂਹਵਧੂ ਸਾਹਿਤ ਪੜ੍ਹਨ ਦੀ ਅਪੀਲ ਕੀਤੀ। ਇਸ ਪਰਿਵਾਰਕ ਮਿਲਣੀ ਵਿਚ ਲਗਭਗ 200 ਪਰਿਵਾਰਾਂ ਨੇ ਭਾਗ ਲਿਆ। ਸਟੇਜ ਦੀ ਜ਼ਿੰਮੇਵਾਰੀ ਅਜੀਤ ਪ੍ਰਦੇਸੀ ਨੇ ਸੰਭਾਲੀ। ਇਕਬਾਲ ਸਿੰਘ ਨੇ ਤਰਕਸ਼ੀਲ ਗੀਤ ਪੇਸ਼ ਕੀਤੇ।

**ਗੁਰਸੇਵਕ ਸਿੰਘ ਸਾਨੀਪੁਰ ਸਰਹਿੰਦ ਇਕਾਈ।**

### ਸੰਗਰੂਰ ਜ਼ੋਨ:

### ਇਕਾਈ ਸੰਗਰੂਰ:

ਇਕਾਈ ਵੱਲੋਂ 29 ਜਨਵਰੀ ਨੂੰ ਡਾਈਟ ਸੰਗਰੂਰ ਵਿਖੇ ਵਿਗਿਆਨਕ ਨਜ਼ਰੀਆ ਵਿਸ਼ੇ 'ਤੇ ਇਕ ਰੋਜ਼ਾ ਵਿਚਾਰ ਗੋਸ਼ਟੀ ਦਾ ਦਾ ਪ੍ਰਬੰਧ ਕੀਤਾ ਗਿਆ। ਇਸ ਗੋਸ਼ਟੀ ਦੀ ਸ਼ੁਰੂਆਤ ਲੈਕ. ਕ੍ਰਿਸ਼ਨ ਸਿੰਘ, ਨਰਿੰਦਰ ਸਿੰਘ, ਰਾਮ ਗੋਪਾਲ ਦੁਆਰਾ ਗਾਏ ਅਗਾਂਹਵਧੂ ਗੀਤਾਂ ਨਾਲ ਹੋਈ। ਇਕਾਈ ਮੁਖੀ ਮਾ: ਪਰਮਵੇਦ ਨੇ ਸਾਰਿਆਂ ਨੂੰ ਜੀ ਆਇਆ ਕਹਿੰਦਿਆਂ ਵਿਚਾਰ ਗੋਸ਼ਟੀ ਦਾ ਉਦੇਸ਼ ਦੱਸਦਿਆਂ ਸੁਸਾਇਟੀ ਦੇ ਉਦੇਸ਼ ਬਾਰੇ ਦੱਸਿਆ। ਮੁੱਖ ਬੁਲਾਰੇ ਲੈਕ.ਤਰਸੇਮ ਲਾਲ ਨੇ ਵਿਗਿਆਨਕ ਨਜ਼ਰੀਏ 'ਤੇ ਵਿਸਥਾਰਤ ਭਾਸ਼ਨ ਦਿੰਦਿਆਂ ਕਿਹਾ ਕਿ ਲੋਕ ਪਦਾਰਥਾਂ ਦੀ ਵਰਤੋਂ ਸਮੇਂ ਤਾਂ ਵਿਗਿਆਨਕ ਨਜ਼ਰੀਆ ਅਪਣਾਉਂਦੇ ਹਨ ਪਰ ਸਭਿਆਚਾਰਕ ਤੇ ਦਿਮਾਗੀ ਖੇਤਰ ਸਮੇਂ ਇਸ ਤਂ ਪਾਸਾ ਵੱਟਦੇ ਹਨ। ਜਦ ਪੜ੍ਹੇ ਲਿਖੇ ਲੋਕ, ਡਾਕਟਰ, ਇੰਜਨੀਅਰ, ਅਧਿਆਪਕ ਆਦਿ ਇਸ ਨਜ਼ਰੀਏ ਤੋਂ ਇਨਕਾਰੀ ਹੁੰਦੇ ਹਨ ਤਾਂ ਬਹੁਤ ਦੁੱਖ ਹੁੰਦਾ ਹੈ। ਉਨ੍ਹਾਂ ਕਿਹਾ ਕਿ ਸਾਨੂੰ ਲੋਕਾਂ ਅੰਦਰ ਕੀ? ਕਿਉਂ? ਅਤੇ ਕਿਵੇਂ? ਦੀ ਮਹੱਤਤਾ ਨੂੰ ਵਧਾਉਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਪਹਿਲਾਂ ਸਥਾਪਿਤ ਗੈਰ-ਉਪਜਾਊ ਵਿਚਾਰਾਂ, ਗੀਤਾਂ, ਰਿਵਾਜਾਂ, ਮਾਨਤਾਵਾਂ ਨੂੰ ਪਿਆਰ ਪੂਰਵਕ ਤੇ ਦਲੀਲ ਨਾਲ ਬਦਲਣਾ ਚਾਹੀਦਾ ਹੈ।

ਸਵਾਲ ਜਵਾਬ ਸ਼ੈਸ਼ਨ ਵਿਚ ਸਵਰਨਜੀਤ ਸਿੰਘ, ਹਰਦੇਵ ਗਾਠੀ, ਪ੍ਰੋ.ਜਗਦੇਵ ਸਿੰਘ, ਕਰਮ ਬਰਸਟ, ਚਮਕੌਰ ਮਹਿਲਾਂ, ਗੁਰਪ੍ਰੀਤ ਦੇਹ ਕਲਾਂ, ਗੁਰਚਰਨ ਅਫਸਰ ਕਾਲੋਨੀ, ਡਾ. ਅਵਤਾਰ ਸਿੰਘ, ਰਵਿੰਦਰ ਗੁਪਤਾ ਨੇ ਭਾਗ ਲਿਆ। ਇਸ ਗੋਸ਼ਟੀ ਵਿੱਚ ਵੱਖ ਵੱਖ ਵਿਚਾਰਾਂ ਤੇ ਵਿਅਕਤੀਆਂ ਨੇ ਭਾਗ ਲਿਆ। ਉਨ੍ਹਾਂ ਆਪਣੀ ਗੱਲ ਰੱਖਦਿਆਂ ਤਰਕਸ਼ੀਲ ਸੋਚ ਦੀ ਸ਼ਲਾਘਾ ਕੀਤੀ। ਅੰਤ ਵਿਚ ਜ਼ੋਨ ਮੁਖੀ ਹਰਦੇਵ ਗਾਠੀ ਨੇ ਸਾਰਿਆਂ ਦਾ ਧੰਨਵਾਦ ਕੀਤਾ।

26 ਦਸੰਬਰ ਨੂੰ ਸ. ਸ. ਸ. ਸਕੂਲ ਭੋਗੀਵਾਲ ਵਿਖੇ ਐਨ.ਐਸ.ਐਸ. ਕੈਂਪ ਦੌਰਾਨ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਕਾਈ ਮੁਖੀ ਮਾ: ਪਰਮਵੇਦ ਨੇ ਬੱਚਿਆਂ ਅਤੇ ਅਧਿਆਪਕਾਂ ਨੂੰ ਸੰਬੋਧਨ ਹੁੰਦਿਆਂ ਵਿਗਿਆਨਕ ਨਜ਼ਰੀਆ ਵਿਕਸਤ ਕਰਨ ਲਈ ਪ੍ਰੇਰਿਆ। ਉਨ੍ਹਾਂ ਬੱਚਿਆਂ ਨੂੰ ਹਰ ਘਟਨਾ ਨੂੰ ਪਰਖ ਕੇ, ਪੜਤਾਲ ਕੇ ਮੰਨਣ ਦੀ ਗੱਲ ਕਹੀ ਅਤੇ ਜੋ ਕੁੱਝ ਵੀ ਸਾਡੇ ਆਲੇ ਦੁਆਲੇ ਗਲਤ ਹੋ ਰਿਹਾ ਹੈ, ਉਸ ਵਿਚ ਹਿੱਸੇਦਾਰ ਨਹੀਂ ਬਣਨਾ ਚਾਹੀਦਾ। ਲੈਕ.ਕ੍ਰਿਸ਼ਨ ਸਿੰਘ ਤੇ ਚਮਕੌਰ ਸਿੰਘ ਨੇ ਹੱਥ ਦੀ ਸਫਾਈ ਦੀਆਂ ਖੇਡਾਂ ਦਿਖਾਈਆਂ ਅਤੇ ਕਿਹਾ ਕਿ ਜਾਦੂ ਨਾਂਅ ਦੀ ਕੋਈ ਚੀਜ਼ ਨਹੀਂ। ਕੈਂਪ ਕਮਾਂਡੈਂਟ ਲੈਕ. ਮੇਵਾ ਸਿੰਘ, ਵਲੰਟੀਅਰ ਬਲਜੀਤ ਸਿੰਘ ਤੇ ਨਗੀਨਾ ਵਲੋਂ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ ਗਿਆ।

**ਮਾ:ਪਰਮਵੇਦ, ਸੰਗਰੂਰ**

### ਇਕਾਈ ਸੁਨਾਮ:

ਇਸ ਇਕਾਈ ਵਲੋਂ ਲੋਕ ਸਭਾ ਮੈਂਬਰ ਸੁਖਦੇਵ ਸਿੰਘ ਢੀਡਸਾ ਨੂੰ ਇਕਾਈ ਸੁਨਾਮ ਦੇ ਮੈਂਬਰਾਂ ਲਾਭ ਸਿੰਘ ਛਾਜਲਾ, ਅਨਿਲ ਕੁਮਾਰ, ਪ੍ਰੇਮ ਸਰੂਪ, ਦਵਿੰਦਰ ਸਿੰਘ, ਪਦਮ ਕੁਮਾਰ, ਇੰਦਰਜੀਤ ਹੈਪੀ, ਮੁਖਤਿਆਰ ਸਿੰਘਦ, ਗੁਰਜੰਟ ਸਿੰਘ ਨੀਲੋਵਾਲ, ਗੁਰਮੇਲ ਬਖਸ਼ੀਵਾਲਾ, ਪਵਨ ਕੁਮਾਰ, ਹਰਿੰਦਰ ਲਾਲੀ ਆਦਿ ਵੱਲੋਂ ਇਕ ਯਾਦ-ਪੱਤਰ ਦੇ ਕੇ ਮੰਗ ਕੀਤੀ ਗਈ ਕਿ ਅਜ਼ਾਦ ਐਮ. ਪੀ. ਅਰੁਣਾ ਸ਼ੁਕਲਾ ਵੱਲੋਂ ਸੰਸਦ ਵਿੱਚ ਪੇਸ਼ ਕੀਤੇ ਗਏ ਇਕ ਗੈਰ-ਸਰਕਾਰੀ ਬਿੱਲ 'ਜਾਦੂ ਟੂਣਾ ਰੋਕੂ ਬਿੱਲ 2004' ਨੂੰ ਸੰਸਦ ਪਾਸੋਂ ਮਨਜ਼ੂਰ ਕਰਵਾਉਣ ਹਿਤ ਉਸ ਦੇ ਹੱਕ ਵਿਚ ਅਵਾਜ਼ ਉਠਾਉਣ ਜਿਸ ਬਾਰੇ ਸ੍ਰੀ ਢੀਂਡਸਾ ਨੇ ਭਰੋਸਾ ਦਿਵਾਇਆ।

ਪਿੰਡ ਨੰਗਲਾ ਵਿਖੇ ਦੂਜਾ ਤਰਕਸ਼ੀਲ ਮੇਲਾ ਪ੍ਰਵਾਸੀ ਭਾਰਤੀ ਜਤਿੰਦਰਪਾਲ ਸਿੰਘ ਬੱਬਰ ਦੇ ਸਹਿਯੋਗ ਨਾਲ ਕਰਵਾਇਆ ਗਿਆ ਜਿਸ ਤੋਂ ਇੱਕ ਦਿਨ ਪਹਿਲਾਂ ਹਰਿੰਦਰ ਲਾਲੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਕਈ ਪਿੰਡਾਂ ਦਾ ਦੌਰਾ ਮੋਟਰ ਸਾਈਕਲ ਚਲਾਉਂਦਿਆਂ ਕੀਤਾ। ਮੇਲੇ ਦੌਰਾਨ ਨਾਟਕ 'ਦੇਵ ਪੁਰਸ਼ ਹਾਰ ਗਏ', ਪੰਡਤ ਬਲਾਕੀ ਰਾਮ, ਮੈਨੂੰ ਕੁੱਖ 'ਚ ਨਾ ਕਤਲ ਕਰ' ਅਤੇ ਇਨਕਲਾਬ ਜਿੰਦਾਬਾਦ ਕੋਰੀਓਗ੍ਰਾਫੀ, ਹੱਥ ਦੀ ਸਫਾਈ ਦੇ ਟ੍ਰਿੱਕਾਂ ਤੋਂ ਇਲਾਵਾ ਭੋਲਾ ਸਿੰਘ ਮਾਡਲ ਟਾਊਨ ਅਤੇ ਬੀਰਦਵਿੰਦਰ ਕੌਰ ਛਾਜਲਾ ਵਲੋਂ ਅਗਾਂਹਵਧੂ ਗੀਤ ਪੇਸ਼ ਕੀਤੇ ਗਏ। ਦੇਰ ਰਾਤ ਤੱਕ ਕਰੀਬ 4500 ਦੇ ਇਕੱਠ ਨੇ ਮੇਲੇ ਵਿਚ ਭਰਵੀਂ ਸ਼ਿਰਕਤ ਕੀਤੀ। ਜਿਸ ਵਿਚ ਲੁਧਿਆਣਾ ਤੋਂ ਡਾ.ਹਰਪ੍ਰੀਤ ਕੌਰ, ਨਾਭੇ ਤੋਂ ਗੁਰਮਤਿ ਪ੍ਰਕਾਸ਼ ਕੌਰ, ਪੀ. ਏ. ਪੀ. ਜਲੰਧਰ ਤੋਂ ਧਰਮਿੰਦਰ ਕੋਚ, ਕਨੇਡਾ ਤੋਂ ਨਵਦੀਪ ਬੌਬੀ, ਸੁਨਾਮ ਤੋਂ ਨਵਜੀਤ ਬਬਲੀ, ਗੁਰਪ੍ਰੀਤ ਬਾਵਾ ਆਦਿ ਸਮੇਤ ਪ੍ਰੀਵਾਰਾਂ ਦੇ ਮੇਲਾ ਦੇਖਣ ਪਹੁੰਚੇ। ਪਿੰਡ ਦੇ ਲੋਕਾਂ ਨੇ ਪੂਰਨ ਸਹਿਯੋਗ ਦਿੱਤਾ। ਮੇਲੇ ਦੌਰਾਨ ਪਾਖੰਡੀਆਂ ਨੂੰ ਚੈਲਿੰਜ ਕੀਤਾ ਗਿਆ।

ਮਿਤੀ 12.2.06 ਨੂੰ ਇਕਾਈ ਦੇ ਸਹਿਯੋਗ ਨਾਲ ਨੇੜਲੇ ਪਿੰਡ ਤੋਲਾਵਾਲ ਵਿਖੇ ਯੂਥ ਸਪੋਰਟਸ ਕਲੱਬ ਵੱਲੋਂ ਪਹਿਲਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਤਰਕਸ਼ੀਲ ਯੂਥ ਵਿੰਗ



ਮੋਰਾਂਵਾਲੀ ਨੇ ਭਰਪੂਰ ਸਹਿਯੋਗ ਦਿੱਤਾ। ਮੇਲੇ ਤੋਂ ਇਕ ਦਿਨ ਪਹਿਲਾਂ ਹਰਿੰਦਰ ਲਾਲੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸਾਰੇ ਪਿੰਡ ਦੀਆਂ ਗਲੀਆਂ ਵਿਚ ਮੋਟਰ ਸਾਈਕਲ ਚਲਾਇਆ। ਮੇਲੇ ਦੌਰਾਨ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਮਿੱਟੀ ਰੁਦਨ ਕਰੇ' ਤੋਂ ਇਲਾਵਾ ਧੀ ਦੀ ਪੁਕਾਰ ਕੋਰੀਓਗ੍ਰਾਫੀ ਅਤੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕੀਤੇ ਗਏ। ਲਾਭ ਸਿੰਘ ਛਾਜਲਾ ਨੇ ਸਭਨਾਂ ਨੂੰ ਜੀ ਆਇਆਂ ਕਿਹਾ, ਰਜਿੰਦਰ ਦੀਪਾ, ਅਮਰੀਕ ਸਿੰਘ ਧਰਮਗੜ੍ਹ, ਤਰਸੇਮ ਸਿੰਘ ਸਰਪੰਚ, ਪਰਮਿੰਦਰ ਸੈਰੀ, ਹਰਕਮਲਜੀਤ ਕਮਲ, ਸੇਰਾ ਸਿਘ ਛਾਜਲੀ, ਚਮਕੌਰ ਸ਼ਾਹਪੁਰ, ਤਰਲੋਚਨ ਚੀਮਾ ਮੰਡੀ, ਮਲਕੀਤ ਤੋਲਾਵਾਲ, ਜਸਵੰਤ ਗਰੇਵਾਲ ਆਦਿ ਨੇ ਵਿਸ਼ੇਸ਼ ਸ਼ਿਰਕਤ ਕੀਤੀ ਜਦੋਂ ਕਿ ਮੇਲੇ ਨੂੰ ਕਾਮਯਾਬ ਕਰਨ ਵਿਚ ਮਨਧੀਰ ਸਿੰਘ, ਮੇਜਰ ਸਿੰਘ, ਮੇਜਰ ਪੰਚ, ਤਰਸੇਮ ਸਿੰਘ, ਨਿਰਮਲ ਸਿੰਘ, ਪਰਮਿੰਦਰ ਆਦਿ ਸਾਰੇ ਕਲੱਬ ਮੈਂਬਰਾਂ ਨੇ ਅਣਥੱਕ ਅਤੇ ਸਖਤ ਮਿਹਨਤ ਕੀਤੀ। ਪੰਡਾਲ ਵਿਚ ਇਕੱਠ ਇਤਨਾ ਜ਼ਿਆਦਾ ਹੋ ਗਿਆ ਸੀ ਕਿ ਦਰਸ਼ਕਾਂ ਨੂੰ ਅਨੁਸ਼ਾਸ਼ਨ ਵਿੱਚ ਰੱਖਣਾ ਵੀ ਕਈ ਵਾਰ ਮੁਸ਼ਕਿਲ ਜਾਪਣ ਲੱਗ ਜਾਂਦਾ ਸੀ। ਹਰਿੰਦਰ ਲਾਲੀ ਨੇ ਸਟੇਜ ਸੰਚਾਲਨ ਕੀਤਾ। ਮੇਲੇ ਦੇ ਅਖੀਰ ਵਿਚ ਦੋਵੇਂ ਹੱਥ ਖੜ੍ਹੇ ਕਰਕੇ ਤਰਕਸ਼ੀਲਾਂ ਦਾ ਸਾਥ ਦੇਣ ਦਾ ਮਤਾ ਪਾਸ ਕੀਤਾ। ਇਲਾਕੇ ਸਾਰੇ ਪਾਖੰਡੀ ਸਾਧਾਂ, ਸੰਤਾਂ, ਜੋਤਸ਼ੀਆਂ ਆਦਿ ਨੂੰ ਸਟੇਜ ਤੋਂ ਵੰਗਾਰਿਆ ਵੀ ਗਿਆ।

ਇਕਾਈ ਮੂਨਕ ਅਤੇ ਸੁਨਾਮ ਵੱਲੋਂ 11 ਫਰਵਰੀ 2006 ਨੂੰ ਐਸ. ਪੀ. ਐਸ. ਕੇ. ਗਰਲਜ਼ ਕਾਲਜ ਅਤੇ ਪਬਲਿਕ ਸਕੂਲ, ਘੋਖਰ ਕਲਾਂ, ਸੀਨੀਅਰ ਸੈਕੰਡਰੀ ਸਕੂਲ, ਲੈਹਲ ਕਲਾਂ(ਮੂਨਕ), ਵਿਖੇ ਸਬੰਧਤ ਸੰਸਥਾਵਾਂ ਦੇ ਸਲਾਨਾ ਸਮਾਗਮਾਂ ਅਤੇ ਵਿਸ਼ੇਸ਼ ਸਮਾਗਮਾਂ ਦੇ ਪ੍ਰਬੰਧਕਾਂ ਦੇ ਸੱਦੇ ਤੇ ਹਰਿੰਦਰ ਲਾਲੀ, ਲਾਭ ਸਿੰਘ ਛਾਜਲਾ, ਗੁਰਮੇਲ ਬਖਸ਼ੀਵਾਲਾ, ਪ੍ਰੇਮ ਸਰੂਪ, ਬਲਬੀਰ ਲੌਂਗੋਵਾਲ, ਮਾ:ਰੋਹੀ ਰਾਮ, ਕਰਨੈਲ ਮਨੋਟਾ ਵਲੋਂ ਪਹੁੰਚ ਕੇ ਵਿਦਿਆਰਥੀਆਂ ਨੂੰ ਤਰਕਸ਼ੀਲ ਵਿਚਾਰਧਾਰਾ ਤੋਂ ਜਾਣੂ ਕਰਵਾਇਆ ਗਿਆ। ਵਿਦਿਆਰਥੀਆਂ ਵੱਲੋਂ ਬਹੁਤ ਹੀ ਜਗਿਆਸਾ ਪੂਰਵਕ ਪੁੱਛੇ ਗਏ ਸਵਾਲਾਂ ਦੇ ਉੱਤਰ ਦਿੱਤੇ ਗਏ। ਇਨ੍ਹਾਂ ਸੰਸਥਾਵਾਂ ਦੇ ਪ੍ਰਿੰਸੀਪਲਾਂ, ਸਮੂਹ ਸਟਾਫ ਮੈਂਬਰਾਂ ਅਤੇ ਪ੍ਰਬੰਧਕਾਂ ਦਾ ਰਵੱਈਆ ਕਾਫੀ ਉਤਸ਼ਾਹ ਜਨਕ ਅਤੇ ਸਹਿਯੋਗੀ ਰਿਹਾ ਅਤੇ ਉਨ੍ਹਾਂ ਮੰਗ ਕੀਤੀ ਕਿ ਇਨ੍ਹਾਂ ਪ੍ਰੋਗਰਾਮਾਂ ਦੀ ਲਗਾਤਾਰਤਾ ਬਣਾਈ ਜਾਵੇ। ਸਹਿਯੋਗੀਆਂ ਵਿਚ ਮਹਿੰਦਰ ਗੋਬਿੰਦਗੜ੍ਹ, ਕੈਪਟਨ ਅਮਰੀਕ ਸਿੰਘ, ਵੰਦਨਾ ਮੈਡਮ, ਬਲਵਿੰਦਰ ਸਿੰਘ, ਬਲਰਾਜ ਸਿੰਘ ਦਾ ਨਾਮ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹੈ।

**ਹਰਿੰਦਰ ਲਾਲੀ, ਸੁਨਾਮ**

### ਇਕਾਈ ਮੂਣਕ:

ਇਕਾਈ ਵੱਲੋਂ ਸਥਾਨਕ ਸ਼ਹੀਦ ਊਧਮ ਸਿੰਘ ਸਟੇਡੀਅਮ ਵਿਚ ਛੇਵਾਂ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਮੁੱਖ ਬੁਲਾਰੇ ਹਰੀ ਸਿੰਘ ਤਰਕ ਨੇ ਆਪਣੇ ਵਿਚਾਰਾਂ ਰਾਹੀਂ ਲੋਕਾਂ ਨੂੰ ਤਰਕਸ਼ੀਲ ਜੀਵਨ ਜਾਂਚ ਅਪਣਾਉਣ ਲਈ ਪ੍ਰੇਰਿਤ ਕੀਤਾ। ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਤਹਿਤ ਨਾਟਕ 'ਪ੍ਰੇਤ', 'ਜਦੋਂ ਬੋਹਲ ਰੋਂਦੇ ਨੇ' ਅਤੇ 'ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਐ' ਦੀ ਪੇਸ਼ਕਾਰੀ ਕੀਤੀ ਗਈ। ਗੁਰਬਿੰਦਰ ਬੜੀ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕੀਤੇ। ਹਰਜੀਤ ਜੀਤੀ ਮੂਨਕ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸ਼ਹਿਰ ਵਿਚ ਮੋਟਰ ਸਾਈਕਲ ਚਲਾਇਆ। ਐਸ. ਐਚ. ਓ. ਮੂਨਕ ਨਛੱਤਰ ਸਿੰਘ, ਹਰਿੰਦਰ ਲਾਲੀ, ਇਨਸਪੈਕਟਰ ਲਾਭ ਸਿੰਘ ਛਾਜਲਾ ਅਤੇ ਦਰਜਨਾਂ ਪਿੰਡਾਂ ਦੇ ਪੰਚਾਂ, ਸਰਪੰਚਾਂ, ਕਲੱਬ ਅਹੁਦੇਦਾਰਾਂ ਅਤੇ ਇਲਾਕੇ ਦੇ ਬਹੁਤ ਸਾਰੇ ਮੋਹਤਬਰਾਂ ਨੇ ਮੇਲੇ ਵਿੱਚ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਸਾਹਿਤ ਪ੍ਰਦਰਸ਼ਨੀ ਗਗਨ ਗੱਗੀ, ਹਰਕਮਲਜੀਤ ਹੈਪੀ, ਅਤੇ ਬ੍ਰਿਸ਼ਭਾਨ ਬਜੁਰਕ ਨੇ ਲਗਾਈ। ਮੇਲੇ ਨੂੰ ਕਾਮਯਾਬ ਕਰਨ ਵਿੱਚ ਇਕਾਈ ਮੁਖੀ ਰਤਨ ਕੁਮਾਰ, ਭਗਤ ਰਾਮ, ਕਰਨੈਲ ਗਨੋਟਾ, ਸੁਖਚੈਨ ਫੂਲਦ, ਜਨਵੀਰ ਸਿੰਘ, ਗੁਰਮੇਲ ਸਿੰਘ, ਮਹਿੰਦਰ ਮੂਣਕ, ਜਗਸੀਰ ਮੂਣਕ, ਬਲਕਾਰ ਸਿੰਘ, ਹਰਭਗਵਾਨ ਅਤੇ ਬਲਵਿੰਦਰ ਸਿੰਘ ਨੇ ਅਣਥੱਕ ਮਿਹਨਤ ਕੀਤੀ। ਭੋਲਾ ਸਿੰਘ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਸਟੇਜ ਸੰਚਾਲਨ ਮਾ: ਰੋਹੀ ਰਾਮ ਨੇ ਕੀਤਾ।

23 ਮਾਰਚ 2006 ਨੂੰ ਮਨਿਆਣਾ ਤੇ ਮੂਨਣ ਇਕਾਈ ਵੱਲੋਂ ਇੱਕ ਚੇਤਨਾ ਕਾਫ਼ਲਾ ਮੂਨਕ ਤੋਂ ਟੋਹਾਣਾ ਤੱਕ ਕੱਢਿਆ ਗਿਆ। ਰਤਨ ਕੁਮਾਰ, ਮਾ. ਰੋਹੀ ਰਾਮ, ਪ੍ਰੇਮ ਸਿੰਘ, ਬਲਵਿੰਦਰ ਮਨਿਆਣਾ ਆਦਿ ਆਗੂਆਂ ਨੇ ਸ਼ਹੀਦਾਂ ਦੀ ਸੋਚ ਨੂੰ ਅੱਗੇ ਲੈ ਕੇ ਜਾਣ ਦੀ ਅਪੀਲ ਕੀਤੀ। ਲੋਕਾਂ ਨੇ ਕਾਫਲੇ ਨੂੰ ਭਰਵਾਂ ਸਹਿਯੋਗ ਦਿੱਤਾ।

### ਇਕਾਈ ਦਿੜ੍ਹਬਾ

18 ਮਾਰਚ ਨੂੰ ਪਿੰਡ ਕੌਹਰੀਆਂ ਵਿਖੇ ਦਿੜ੍ਹਬਾ ਇਕਾਈ ਦੇ ਸਹਿਯੋਗ ਨਾਲ ਗੁਰੂ ਰਵਿਦਾਸ ਯੂਥ ਕਲੱਬ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿੱਚ ਪੀਪਲਜ਼ ਥੀਏਟਰ ਲਹਿਰਾਗਾਗਾ ਵੱਲੋਂ ਸੈਮੂਅਲ ਜੌਨ ਦੀ ਅਵਗਾਈ ਵਿੱਚ 'ਘਸਿਆ ਹੋਇਆ ਆਦਮੀ' ਤੇ 'ਨਮੋਲੀਆਂ' ਨਾਟਕ ਸਫਲਤਾ ਪੂਰਵਕ ਖੇਡੇ ਗਏ। ਮੇਲੇ ਦੀ ਸਫਲਤਾ ਲਈ ਗੁਰਜੰਟ ਸਿੰਘ, ਅਜਾਇਬ ਸਿੰਘ, ਦਰਸ਼ਨ ਸਿੰਘ, ਸੁਖਦੇਵ ਸਿੰਘ, ਨਾਇਕ ਰਟੌਲ, ਹਰਬੰਸ ਛਾਜਲੀ, ਮਹੇਸ਼ਇੰਦਰ ਤੇ ਅਸ਼ਵਨੀ ਨੇ ਭਰਵਾ ਯੋਗਦਾਨ ਪਾਇਆ।

**ਤਰਕਸ਼ੀਲ ਮੇਲਾ ਖੇੜੀ ਨਗਾਹੀਆਂ**

26 ਮਾਰਚ ਨੂੰ ਖੇੜੀ ਨਗਾਹੀਆਂ ਵਿੱਚ ਪਿੰਡ ਦੇ ਨੌਜਵਾਨਾਂ ਦੇ ਉੱਦਮ ਨਾਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਪੰਜਾਬ ਯੂਨੀਵਰਸਿਟੀ ਪਟਿਆਲਾ ਵੱਲੋਂ ਗੁਰਨੇਤ ਨੇਤੀ ਦੀ ਨਿਰਦੇਸ਼ਨਾ ਹੇਠ 'ਮੈਂ ਫਿਰ ਆਵਾਂਗਾ' ਤੇ ਹਿੱਸਾ ਆਪੋ ਆਪਣਾ ਨਾਟਕ ਸਫਲਤਾ ਪੂਰਵਕ ਖੇਡੇ ਗਏ। ਹਰਿੰਦਰ ਲਾਲੀ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਮੇਲੇ ਦੀ ਸਫਲਤਾ ਲਈ ਡਾ. ਜਗਦੇਵ, ਬਲਜਿੰਦਰ, ਚਰਨਜੀਤ, ਸੁਰੇਸ਼ ਕੁਮਾਰ, ਸਾਬਕਾ ਸਰਪੰਚ ਭਿੰਦਰ ਸਿੰਘ ਤੋਂ ਇਲਾਵਾ ਦਿੜ੍ਹਬਾ ਇਕਾਈ ਦੇ ਆਗੂਆਂ ਮਨਪ੍ਰੀਤ ਰਾਣਾ, ਅਵਤਾਰ ਤੇ ਨਾਇਬ ਰਟੌਲ ਨੇ ਵੀ ਭਰਪੂਰ ਸਹਿਯੋਗ ਦਿੱਤਾ।

**ਮਨਪ੍ਰੀਤ ਰਾਣਾ, ਮਹੇਸ਼ਇੰਦਰ ਮੇਸ਼ੀ**

### ਇਕਾਈ ਲੌਂਗੋਵਾਲ

ਸੈਮੀਨਾਰਾਂ ਦੀ ਲੜੀ:

ਇਕਾਈ ਵੱਲੋਂ 5 ਮਾਰਚ ਨੂੰ ਸ਼ਹੀਦ ਗੁਰਚਰਨ ਸਿੰਘ ਫੌਜੀ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਪਿੰਡ ਖੀਵਾ ਦਿਆਲੂ ਵਿਖੇ, 12 ਮਾਰਚ ਨੂੰ ਜਥੇਦਾਰ ਸੁੰਦਰ ਸਿੰਘ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਪਿੰਡ ਕੋਟਲਾ ਅਮਰੂ ਵਿਖੇ, 19 ਮਾਰਚ ਨੂੰ ਪਿੰਡ ਢੰਡਰੀਆਂ ਵਿਖੇ, 24 ਮਾਰਚ ਨੂੰ ਪਿੰਡ ਲੋਹਾ ਖੇੜਾ ਤੇ 27 ਮਾਰਚ ਨੂੰ ਸੰਤ ਲੌਂਗੋਵਾਲ ਇੰਸਟੀਚਿਊਟ ਆਫ ਇੰਜਨੀਅਰਿੰਗ ਵਿਖੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦੇ ਪਾਸਾਰ ਲਈ ਸੈਮੀਨਾਰ ਕਰਵਾਏ ਗਏ। ਸੈਮੀਨਾਰਾਂ ਦੌਰਾਨ ਬਲਵੀਰ ਚੰਦ ਲੌਂਗੋਵਾਲ, ਰਣਜੀਤ ਲੌਂਗੋਵਾਲ, ਜੁਝਾਰ ਸਿੰਘ, ਮਲਕੀਤ ਢੱਡਰੀਆਂ ਤੇ ਮੇਵਾ ਸਿੰਘ ਨੇ ਆਪਣੇ ਵਿਚਾਰ ਪੇਸ਼ ਕੀਤੇ।

ਨਾਟਕ ਮੇਲੇ:

ਇਕਾਈ ਵੱਲੋਂ 16 ਫਰਵਰੀ ਨੂੰ ਸ਼ਹੀਦ ਭਾਈ ਮਤੀ ਦਾਸ ਸਕੂਲ ਲੌਂਗੋਵਾਲ ਵਿਖੇ 23 ਮਾਰਚ ਨੂੰ ਬੀਬੀ ਭਾਨੀ ਪਬਲਿਕ ਸਕੂਲ ਲੌਂਗੋਵਾਲ ਅਤੇ 25 ਮਾਰਚ ਨੂੰ ਪਿੰਡ ਢੱਡਰੀਆਂ ਵਿਖੇ ਤਰਕਸ਼ੀਲ ਮੇਲੇ ਕਰਵਾਏ ਗਏ। ਜਿਸ ਵਿੱਚ ਇਕਾਈ ਦੀ ਟੀਮ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ', 'ਇੰਨਕਲਾਬ ਜਿੰਦਾਬਾਦ' ਤੇ ਕੋਰੀਓਗ੍ਰਾਫੀਆਂ ਗੁਰਜੰਟ ਸਿੰਘ ਦੀ ਨਿਰਦੇਸ਼ਨਾ ਹੇਠ ਪੇਸ਼ ਕੀਤੀਆਂ ਗਈਆਂ।

**ਭਾਗ ਸਿੰਘ ਲੌਂਗੋਵਾਲ**

### ਸੈਮੀਨਾਰ-ਕਮ-ਸਕੂਲਿੰਗ:

ਇਕਾਈ ਵੱਲੋਂ ਮਿਤੀ 12. 2. 06 ਨੂੰ ਮੂਣਕ 'ਚ ਇਤਿਹਾਸਕ ਪਦਾਰਥਵਾਦ ਵਿਸ਼ੇ ਤੇ ਸੈਮੀਨਰ ਕਰਵਾਇਆ ਗਿਆ। ਜਿਸ ਵਿਚ ਨੇੜੇ ਦੀਆਂ ਇਕਾਈਆਂ ਅਤੇ ਹੋਰ ਸੂਝਵਾਨ ਸਰੋਤਿਆਂ ਨੇ ਭਰਵੀਂ ਸ਼ਮੂਲੀਅਤ ਕੀਤੀ। ਸ਼ੁਰੂ ਵਿਚ ਹਰਿੰਦਰ ਲਾਲੀ ਤੇ ਹਰਦੇਵ ਸਿੰਘ ਰਾਠੀ ਅਤੇ ਇਕਾਈ ਸੁਨਾਮ ਦੇ ਮੁਖੀ ਲਾਭ ਸਿੰਘ ਛਾਜਲਾ ਨੇ ਉਪਰੋਕਤ ਵਿਸ਼ੇ ਦੀ ਸੰਖੇਪ ਜਾਣਕਾਰੀ ਦਿੱਤੀ। ਸਾਥੀ ਜਗਰੂਪ ਸਿੰਘ ਮੁਕਤਸਰ ਨੇ ਉਪਰੋਕਤ ਵਿਸ਼ੇ ਤੇ ਲਗਭਗ 6 ਘੰਟੇ ਲੈਕਚਰ ਕਰਦਿਆਂ ਪਹਿਲੇ ਦੌਰ ਵਿਚ ਪੁਲਾੜ, ਸੂਰਜ ਮੰਡਲ, ਜੀਵ ਦੀ ਉੱਤਪਤੀ, ਮਨੁੱਖ ਦੀ ਉੱਤਪਤੀ, ਮਨੁੱਖੀ ਵਿਕਾਸ ਅਤੇ ਮਨੁੱਖ ਦੇ ਵਿਕਾਸ ਕਰਦਿਆਂ ਅਜੋਕੇ ਵੇਲੇ ਤੱਕ ਪਹੁੰਚਣ ਦੀ ਵਿਗਿਆਨਕ ਤੱਥਾਂ ਸਹਿਤ ਜਾਣਕਾਰੀ ਦਿੱਤੀ। ਦੂਸਰੇ ਦੌਰ ਵਿਚ ਕਬੀਲਾਦਾਰੀ ਯੁੱਗ ਤੋਂ ਗੁਲਾਮਦਾਰੀ, ਜਗੀਰਦਾਰੀ, ਸਰਮਾਏਦਾਰੀ ਤੇ ਇਜ਼ਾਰੇਦਾਰੀ ਤੱਕ ਪਹੁੰਚਣ ਅਤੇ ਮਨੁੱਖ ਨੂੰ ਅਜੋਕੇ ਦੌਰ ਦੀਆਂ ਨਾ-ਬਰਾਬਰੀ ਅਤੇ ਬੇਰੁਜ਼ਗਾਰੀ ਦੀਆਂ ਦਰਪੇਸ਼ ਚੁਣੌਤੀਆਂ ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੱਤੀ। ਸਰੋਤਿਆਂ ਨੇ ਵੀ ਇਸ ਸਕੂਲਿੰਗ ਦਾ ਪੂਰਾ ਪੂਰਾ ਪ੍ਰਭਾਵ ਸ਼ਿੱਦਤ ਨਾਲ ਮਹਿਸੂਸ ਕੀਤਾ ਅਤੇ ਅੱਗੇ ਤੋਂ ਵੀ ਅਜਿਹੇ ਸੈਮੀਨਾਰਾਂ 'ਚ ਸ਼ਾਮਲ ਹੋਣ ਦੀ ਇੱਛਾ ਜ਼ਾਹਿਰ ਕੀਤੀ। ਅਖੀਰ ਵਿਚ ਇਕਾਈ ਵਲੋਂ ਸਾਰੇ ਸਰੋਤਿਆਂ ਅਤੇ ਸਾਥੀ ਜਗਰੂਪ ਸਿੰਘ ਮੁਕਤਸਰ ਦਾ ਵਿਸ਼ੇਸ਼ ਧੰਨਵਾਦ ਮਾ: ਰੋਹੀ ਰਾਮ ਵਲੋਂ ਕੀਤਾ ਗਿਆ।

**ਰਤਨ ਕੁਮਾਰ, ਕਰਨੈਲ ਮਣੋਟ**

## ਅੰਮ੍ਰਿਤਸਰ ਜੋਨ :

### ਵਿਆਹ ਮੌਕੇ ਇਨਕਲਾਬੀ ਤੇ ਤਰਕਸ਼ੀਲ ਪ੍ਰੋਗਰਾਮ

ਦਿਹਾਤੀ ਮਜ਼ਦੂਰ ਸਭਾ ਪੰਜਾਬ ਦੇ ਜ਼ਿਲਾ ਮੀਤ ਪ੍ਰਧਾਨ ਕਾਮਰੇਡ ਲਖਬੀਰ ਸਿੰਘ ਦੇ ਪੁੱਤਰ ਹਰਜਿੰਦਰ ਸਿੰਘ ਕੋਹਲੀ ਦੀ ਸ਼ਾਦੀ ਦੇ ਮੌਕੇ ਚੋਗਾਵਾਂ ਦੇ ਰਣਜੀਤ ਪੈਲੇਸ ਵਿਚ ਡੀ. ਜੇ. ਡਾਂਸਰਾਂ, ਲੱਚਰ ਤੇ ਅਸ਼ਲੀਲ ਗੀਤਾਂ ਗਾਉਣ ਵਾਲੇ ਗਾਇਕਾਂ, ਮੀਟ-ਸ਼ਰਾਬ ਆਦਿ ਬਜਾਇ ਸੁਸਾਇਟੀ ਦੇ ਸਭਿਆਚਾਰਕ ਵਿੰਗ 'ਪੰਜ ਪਾਣੀ ਲੋਕ ਕਲਾ ਮੰਚ ਗੋਪਾਲ ਮਜਵਿੰਡ' ਦੇ ਕਲਾਕਾਰਾਂ ਦੇ ਇਨਕਲਾਬੀ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕਰਕੇ ਲੋਕਾਂ ਨੂੰ ਵਹਿਮਾਂ ਭਰਮਾਂ, ਜਾਦੂ ਟੂਣਿਆਂ ਤੇ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਇਨਕਲਾਬੀ ਸੁਨੇਹੇ ਨੂੰ ਘਰ ਘਰ ਪਹੁੰਚਾਉਣ ਦਾ ਸ਼ਲਾਘਾਯੋਗ ਕੰਮ ਕੀਤਾ। ਟੀਮ ਵਲੋਂ ਜਾਦੂ ਦੇ ਟ੍ਰਿੱਕ ਅਤੇ ਕੋਰੀਓਗ੍ਰਾਫੀਆਂ ਤੇ ਸਕਿੱਟਾਂ ਦੀ ਪੇਸ਼ਕਾਰੀ ਦੀ ਸਾਰੇ ਇਲਾਕੇ ਵਿਚ ਚਰਚਾ ਹੈ। ਟੀਮ ਵਲੋਂ ਪੇਸ਼ ਕੀਤੀ ਕੋਰੀਓਗ੍ਰਾਫੀਆਂ 'ਪ੍ਰਣਾਮ ਸ਼ਹੀਦਾਂ ਨੂੰ, ਅਤੇ ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਹੈ' ਏਨੀਆਂ ਸੰਜੀਵ ਤੇ ਪ੍ਰਭਾਵਿਤ ਕਰਨ ਵਾਲੀਆਂ ਸਨ ਕਿ ਹਾਲ ਤਾੜੀਆਂ ਨਾਲ ਗੂੰਜ ਉੱਠਿਆ। ਇਸ ਟੀਮ ਦੇ ਜੋਗਿੰਦਰ ਸਿੰਘ, ਮੁਖਤਾਰ ਸਿੰਘ ਲੋਕਾਂ ਨੂੰ ਆਪਣਾ ਸੁਨੇਹਾ ਦੇਣ ਵਿਚ ਕਾਮਯਾਬ ਰਹੇ। ਇਸ ਪ੍ਰੋਗਰਾਮ ਨੂੰ ਸਤਨਾਮ ਸਿੰਘ ਕਿਰਤੀ, ਕਾਮਰੇਡ ਮੰਗਤ ਰਾਮ ਪਾਸਲਾ, ਅਮਰੀਕ ਸਿੰਘ ਦਾਊਦਪੁਰ, ਪ੍ਰਸਿੱਧ ਲੇਖਕ ਮੁਖਤਾਰ ਗਿੱਲ, ਬਲਵਿੰਦਰ ਸਿੰਘ, ਪ੍ਰਿਤਪਾਲ ਸਿੰਘ ਚੋਹਲਾ ਆਦਿ ਨੇ ਸੰਬੋਧਨ ਕੀਤਾ ਤੇ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਇਹੋ ਜਿਹੇ ਪ੍ਰੋਗਰਾਮਾਂ ਤੇ ਅਗਾਂਹਵਧੂ ਤੇ ਵਿਗਿਆਨਕ ਸੋਚ ਨਾਲ ਸਬੰਧਤ ਪ੍ਰੋਗਰਾਮ ਦੇਣ ਤਾਂ ਕਿ ਨਵੀਂ ਪੀੜੀ ਅਸ਼ਲੀਲਤਾ ਤੇ ਲੱਚਰ ਗੀਤਾਂ ਦੀ ਥਾਂ ਇਨਕਲਾਬੀ ਸੋਚ ਨੂੰ ਪ੍ਰਵਾਨ ਕਰੇ।

**ਧਰਮਮਿੰਦਰ ਸਿੰਘ ਚੋਗਾਵਾਂ**

## ਮਾਨਸਾ ਜੋਨ:

ਸ੍ਰੀ ਗੁਰੂ ਤੇਗ ਬਹਾਦਰ ਸਪੋਰਟਸ ਕਲੱਬ ਕੋਟੜਾ ਕਲਾਂ ਵਲੋਂ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਟੀਮ ਨੇ ਦੋ ਨਾਟਕ 'ਪ੍ਰੇਤ ਤੇ ਟੋਆ' ਅਤੇ ਕੋਰੀਓਗ੍ਰਾਫੀਆਂ 'ਧੀ ਦੀ ਪੁਕਾਰ ਅਤੇ ਭਾਰਤ ਮਾਂ ਕੁਰਲਾਉਂਦੀ ਐ' ਪੇਸ਼ ਕੀਤੀਆਂ। ਇਸ ਤੋਂ ਇਲਾਵਾ ਜਗਦੇਵ ਸਿੰਘ ਰਾਮਪੁਰਾ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਵਿਖਾਕੇ ਜਾਦੂ ਦਾ ਪਰਦਾਫਾਸ਼ ਕੀਤਾ। ਰਜਿੰਦਰ ਭਦੌੜ ਨੇ ਸੁਸਾਇਟੀ ਦੇ ਕੰਮ-ਢੰਗਾਂ ਬਾਰੇ ਦੱਸਿਆ। ਸਟੇਜ ਦੀ ਜ਼ਿੰਮੇਵਾਰੀ ਅੰਮ੍ਰਿਤ ਰਿਸ਼ੀ ਨੇ ਨਿਭਾਈ। ਇਸ ਪ੍ਰੋਗਰਾਮ ਨੂੰ ਨੇਪਰੇ ਚੜ੍ਹਾਉਣ ਲਈ ਕਲੱਬ ਦੇ ਪ੍ਰਧਾਨ ਬੂਟਾ ਸਿੰਘ, ਡਾ.ਬਚਿੱਤਰ ਸਿੰਘ, ਸੁਖਪਾਲ ਸਿੰਘ, ਗੁਰਜੋਤ ਟੋਨੀ, ਜਗਸੀਰ ਸਿੰਘ, ਰਾਜਪਾਲ, ਭਗਵੰਤ ਸਿੰਘ ਪਟਵਾਰੀ, ਕੇਸਰ ਸਿੰਘ, ਲਖਵੀਰ ਸਿੰਘ, ਹਰਪ੍ਰੀਤ ਸਿੰਘ, ਜਸਪਾਲ, ਸੰਦੀਪ ਜੱਗ ਤੇ ਮੰਦਰ ਸਿੰਘ ਨੇ ਆਪਣੀ ਅਹਿਮ ਭੂਮਿਕਾ ਨਿਭਾਈ ਤੇ ਪ੍ਰੋਗਰਾਮ ਵੇਖਕੇ ਉਤਸ਼ਾਹਿਤ ਹੋਏ ਨੌਜਵਾਨਾਂ ਨੇ ਪਿੰਡ ਵਿੱਚ ਆਉਣ ਵਾਲੇ ਸਮੇਂ 'ਚ ਤਰਕਸ਼ੀਲ ਸੁਸਾਇਟੀ ਦਾ ਯੂਨਿਟ



ਸਥਾਪਿਤ ਕਰਨ ਦਾ ਫੈਸਲਾ ਕੀਤਾ।

**ਅੰਮ੍ਰਿਤ ਰਿਸ਼ੀ, ਖੀਵਾ ਕਲਾਂ**

## ਇਕਾਈ ਜ਼ੀਰਾ:

### ਸੈਮੀਨਾਰ

ਇਕਾਈ ਵਲੋਂ ਪਿਛਲੇ ਅਰਸੇ ਤੋਂ ਕਰਵਾਏ ਜਾ ਰਹੇ ਸੈਮੀਨਾਰਾਂ ਦੀ ਲੜੀ ਵਜੋਂ ਇੱਕ ਸੈਮੀਨਾਰ ਕਰਵਾਇਆ ਗਿਆ। ਇਸਨੂੰ ਸੁਸਾਇਟੀ ਦੇ ਸੂਬਾਈ ਆਗੂ ਸ੍ਰੀ ਹੇਮ ਰਾਜ ਸਟੈਨੋ ਨੇ ਸੰਬੋਧਨ ਕੀਤਾ। ਉਨ੍ਹਾਂ ਉਸਾਰੂ ਸਮਾਜ ਦੀ ਸਥਾਪਨਾ ਵਿਚ ਲਈ ਤਰਕਸ਼ੀਲ ਸੁਸਾਇਟੀ ਕੀ ਹੈ? ਤਰਕਸ਼ੀਲਤਾ ਦਾ ਰੋਲ ਕੀ ਹੈ? ਅਤੇ ਸਮਾਜਿਕ ਪ੍ਰਬੰਧ, ਇਤਿਹਾਸਕ ਪਦਾਰਥਵਾਦ ਤੇ ਸਮਾਜ ਵਿਚ ਬੁਰਾਈਆਂ ਦੀ ਜੜ੍ਹ ਇਹ ਸਮਾਜਕ-ਪ੍ਰਬੰਧ ਕਿਵੇਂ ਹੈ? ਆਦਿ ਵਿਸ਼ਿਆਂ ਬਾਰੇ ਕਰੀਬ ਚਾਰ ਘੰਟੇ ਲਗਾਤਾਰ ਵਿਚਾਰ ਪੇਸ਼ ਕੀਤੇ। ਸੈਮੀਨਾਰ ਵਿਚ ਇਲਾਕੇ ਦੇ ਸਿਰਕੱਢ ਤਰਕਸ਼ੀਲ ਸਾਥੀਆਂ ਨੇ ਵਿਚਾਰ-ਵਟਾਂਦਰੇ ਵਿਚ ਭਾਗ ਲਿਆ।

**ਰਜਨੀਸ਼ ਕੁਮਾਰ, ਜ਼ੀਰਾ**

## ਮੁਕਤਸਰ ਲੱਖੇਵਾਲੀ ਇਕਾਈ

ਇਕਾਈ ਵੱਲੋਂ ਮਾਰਚ ਮਹੀਨੇ ਦੇ ਸ਼ਹੀਦਾਂ ਦੀ ਯਾਦ ਵਿੱਚ ਪਿੰਡ ਚੱਕ ਮੋਤਲੇਵਾਲਾ, ਥਾਂਦੇਵਾਲਾ, ਲੱਧੂਵਾਲਾ ਉਤਾੜ ਵਿਖੇ ਤਰਕਸ਼ੀਲ ਮੇਲੇ ਕਰਵਾਏ ਗਏ। ਜਿਨ੍ਹਾਂ ਵਿੱਚ ਤਰਕ ਕਲਾ ਮੰਚ ਮੰਡੀ ਲਾਧੂ ਕਾ ਤੇ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੀਆਂ ਨਾਟਕ ਟੀਮਾਂ ਵੱਲੋਂ ਨਾਟਕ ਪੇਸ਼ ਕੀਤੇ ਗਏ। ਸੁਖਦੇਵ ਮਲੂਕਪੁਰਾ ਤੇ ਸਾਥੀਆਂ ਨੇ ਜਾਦੂ ਟ੍ਰਿੱਕ ਪੇਸ਼ ਕੀਤੇ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਜਗਸੀਰ ਜੀਦਾ ਦੀ ਅਗਵਾਈ ਹੇਠ ਲੋਕ ਪੱਖੀ ਬੋਲੀਆਂ ਤੇ ਗੀਤਾਂ ਨਾਲ ਲੋਕਾਂ ਨੂੰ ਇਨਕਲਾਬੀ ਸੋਚ ਦਾ ਸੁਨੇਹਾ ਦਿੱਤਾ ਗਿਆ। ਪਿੰਡ ਮੀਨਿਆਂ ਵਾਲੀ ਦੇ ਮਰਹੂਮ ਪੱਤਰਕਾਰ ਗੁਰਮੀਤ ਬਰਾੜ ਦੀ ਯਾਦ ਵਿੱਚ ਮੰਡੀ ਰੋੜਾਂਵਾਲੀ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਪਾਲੀ ਭੁਪਿੰਦਰ ਦਾ ਲਿਖਿਆ ਨਾਟਕ 'ਮੈਂ ਫਿਰ ਆਵਾਂਗਾ' ਖੇਡਿਆ ਗਿਆ। ਗੁਰਸ਼ਰਨ ਭਾਅ ਜੀ ਦੀ ਨਿਰਦੇਸ਼ਨਾ ਹੇਠ 'ਪੰਜ ਕਲਿਆਣੀ' ਤੇ 'ਭੰਡ ਮਟਕਾ ਚੌਂਕ ਗਏ' ਵੀ ਖੇਡੇ ਗਏ। ਇਕਾਈ ਵੱਲੋਂ ਮਾਰਚ ਮਹੀਨੇ ਦੌਰਾਨ ਪੂਰੀ ਸਰਗਰਮੀ ਨਾਲ ਤਰਕਸ਼ੀਲਤਾ ਨੂੰ ਹਰ ਦਰ 'ਤੇ ਲਿਜਾਣ ਲਈ ਨਾਟਕ ਮੇਲਿਆਂ ਤੋਂ ਇਲਾਵਾ ਹੋਰ ਜਨਤਕ ਪ੍ਰੋਗਰਾਮਾਂ ਵਿੱਚ ਸਮੂਲੀਅਤ ਕਰਕੇ ਸਫਲ ਯਤਨ ਜੁਟਾਏ ਗਏ।

**ਜਗਦੀਪ ਸੰਗੂਧੌਣ**

## ਇਕਾਈ ਤਲਵੰਡੀ ਸਾਬੋ

### ਵਿਸਾਖੀ ਤੇ ਨਾਟਕਾਂ ਦਾ ਮੰਚਨ

ਇਕਾਈ ਵੱਲੋਂ ਬਠਿੰਡਾ ਜ਼ੋਨ ਦੇ ਸਹਿਯੋਗ ਨਾਲ ਵਿਸਾਖੀ 'ਤੇ ਪਹਿਲੀ ਵਾਰ ਖੁੱਲ੍ਹਾ ਪੰਡਾਲ ਲਾਕੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ, ਜਿਸ ਵਿੱਚ ਹਜ਼ਾਰਾਂ ਲੋਕਾਂ ਨੇ ਸ਼ਮੂਲੀਅਤ ਕੀਤੀ। 12 ਅਪ੍ਰੈਲ ਦੀ ਰਾਤ ਨੂੰ ਭਰੇ ਪੰਡਾਲ ਵਿੱਚ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਨੇ ਆਪਣੇ ਨਾਟਕ ਪੇਸ਼ ਕਰਕੇ ਲੋਕਾਂ ਨੂੰ ਬਰਾਬਰੀ ਦਾ ਸਮਾਜ ਸਿਰਜਣ ਦਾ ਸੁਨੇਹਾ ਦਿੱਤਾ। ਇਸ ਰਾਤ ਲੋਕ ਸੰਗੀਤ ਤੇ ਚੇਤਨਾ ਨਾਟਕ ਮੰਡਲੀ ਡੋਹਕ ਵੱਲੋਂ ਮਾਸਟਰ ਗੁਰਜਿੰਦਰ ਡੋਹਕ ਦੀ ਅਗਵਾਈ ਵਿੱਚ ਨਾਟਕਾਂ ਤੇ ਕੋਰੀਓਗ੍ਰਾਫੀਆਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। 13 ਅਪ੍ਰੈਲ ਨੂੰ ਮੰਚ ਤੋਂ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਸ਼ਹੀਦ ਭਗਤ ਸਿੰਘ ਦੇ ਜੀਵਨ ਨਾਲ ਸਬੰਧਿਤ ਨਾਟਕ 'ਮੈਂ ਫਿਰ ਆਵਾਂਗਾ' ਸਫਲਤਾ ਪੂਰਵਕ ਖੇਡਿਆ ਗਿਆ। ਸੁਖਦੇਵ ਮਲੂਕਪੁਰਾ ਤੇ ਸਾਥੀਆਂ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਐਡਵੋਕੇਟ ਅਵਤਾਰ ਬੁਰਜਸੇਮਾ, ਬਲਦੇਵ ਸਿੰਘ, ਰਣਜੀਤ ਸਿੰਘ, ਮਾਸਟਰ ਅਜਾਇਬ ਸਿੰਘ ਜਲਾਲੇਆਣਾ, ਗੁਰਮੀਤ ਭਲਵਾਨ ਤੇ ਰਾਮ ਸਿੰਘ ਨਿਰਮਾਣ ਨੇ ਦਰਸ਼ਕਾਂ ਨੂੰ ਸੰਬੋਧਨ ਕੀਤਾ। ਵਿਸਾਖੀ ਦੇ ਇਸ ਮੇਲੇ ਦੀ ਸਫਲਤਾ ਲਈ ਬਠਿੰਡਾ ਜ਼ੋਨ ਨਾਲ ਸਬੰਧਿਤ ਇਕਾਈਆਂ ਤੋਂ ਇਲਾਵਾ ਮੁਕਤਸਰ ਲੱਖੇਵਾਲੀ ਇਕਾਈ ਨੇ ਵੀ ਬਣਦਾ ਸਹਿਯੋਗ ਦਿੱਤਾ। ਤਰਕਸ਼ੀਲਤਾ ਦੇ ਪ੍ਰਚਾਰ ਹਿੱਤ ਵੱਡੀ ਪੱਧਰ 'ਤੇ ਪੈਂਫਲਿਟ ਤੇ ਹੋਰ ਪ੍ਰਚਾਰ ਸਮੱਗਰੀ ਵੰਡੀ ਗਈ। ਤਲਵੰਡੀ ਸਾਬੋ ਇਕਾਈ ਦਾ ਇਹ ਯਤਨ ਪੂਰਨ ਤੌਰ 'ਤੇ ਸਫਲ ਰਿਹਾ।

**ਬਲਦੇਵ ਸਿੰਘ ਬਠਿੰਡਾ**

## ਇਕਾਈ ਮਲੋਟ

### ਤਰਕਸ਼ੀਲ ਮੇਲਾ: ਅਬੁਲ ਖੁਰਾਣਾ:

ਪਿੰਡ ਦੀ ਸਰਪੰਚ ਸ਼੍ਰੀਮਤੀ ਰੁਪਿੰਦਰ ਕੌਰ ਤੇ ਸਮੁੱਚੀ ਗ੍ਰਾਮ ਪੰਚਾਇਤ ਦੇ ਸਹਿਯੋਗ ਦੇ ਨਾਲ ਨਾਲ ਪਿੰਡ ਦੇ ਉੱਦਮੀ ਨੌਜਵਾਨਾਂ ਗੁਰਤੇਜ ਸਿੰਘ, ਰਾਮ ਕਰਨ, ਕੁਲਦੀਪ ਸਿੰਘ, ਡਾ. ਰਜੇਸ਼ ਕੁਮਾਰ ਤੇ ਕਿਸਾਨ ਆਗੂ ਬਲਦੇਵ ਸਿੰਘ ਦੀ ਪਹਿਲ ਕਦਮੀ 'ਤੇ 12 ਅਪ੍ਰੈਲ ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਅਬੁਲ ਖੁਰਾਣਾ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦਾ ਆਗਾਜ਼ ਬਲਕੌਰ ਸਿੰਘ ਵੱਲੋਂ ਮੰਚ ਤੇ ਸ਼ਮ੍ਹਾ ਰੌਸ਼ਨ ਕਰਨ ਨਾਲ ਹੋਇਆ। ਮੇਲੇ ਵਿੱਚ ਪੀਪਲਜ਼ ਥੀਏਟਰ ਲਹਿਰਾਗਾਗਾ ਵੱਲੋਂ ਸੈਮੂਅਲ ਜੌਨ ਦੀ ਨਿਰਦੇਸ਼ਨਾ ਹੇਠ 'ਬਾਲ ਭਗਵਾਨ' ਅਤੇ 'ਮਿੱਟੀ ਰੁਦਨ ਕਰੇ' ਨਾਟਕ ਖੇਡੇ ਗਏ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਕਾਰਾਂ ਵੱਲੋਂ ਗੀਤ ਸੰਗੀਤ 'ਤੇ ਸੁਖਦੇਵ ਮਲੂਕਪੁਰਾ, ਬਿੰਦਰ ਖਿਓਵਾਲੀ ਵੱਲੋਂ ਜਾਦੂ ਦੇ ਟ੍ਰਿੱਕ ਪੇਸ਼ ਕੀਤੇ ਗਏ। ਐਡਵੋਕੇਟ ਰਾਜਪਾਲ ਸਿੰਘ ਤੇ ਰਾਮ ਸਵਰਨ ਨੇ ਮੇਲੇ ਵਿੱਚ ਹਾਜ਼ਰ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਮੇਲੇ ਵਿੱਚ ਪਿੰਡ ਦੇ ਇੱਕ ਵਿਅਕਤੀ ਜਗਤਾਰ ਸਿੰਘ ਨੇ ਆਪਣਾ ਸਰੀਰ ਮੈਡੀਕਲ ਖੋਜਾਂ ਲਈ ਭੇਂਟ ਕਰਨ ਦਾਂ ਮੰਚ ਤੋਂ ਐਲਾਨ ਕੀਤਾ। ਮੇਲੇ ਦੀ ਸਫਲਤਾ ਲਈ ਮਲੋਟ ਇਕਾਈ ਦੇ ਕੁਲਦੀਪ ਕਰਮਗੜ੍ਹ, ਬਖਸ਼ੀਸ਼ ਰੱਥੜੀਆਂ, ਰਮੇਸ਼ ਅਰਨੀਵਾਲਾ ਆਦਿ ਆਗੂਆਂ ਨੇ ਭਰਵਾਂ ਸਹਿਯੋਗ ਦਿੱਤਾ। ਮੰਚ ਸੰਚਾਲਨ ਮਾ. ਕੁਲਵਿੰਦਰ ਸਿੰਘ ਨੇ ਕੀਤਾ।

**ਬਿੰਦਰ ਖਿਓਵਾਲੀ, ਮਲੋਟ**

**ਲਾਈਫ ਮੈਂਬਰਸ਼ਿੱਪ:**

1016.ਐਡਵੋਕੇਟ ਜੈਮਲ ਸਿੰਘ (ਨੋਟਰੀ ਪਬਲਿਕ)
ਪਿੰਡ ਬਾਸੋਵਾਲ, ਡਾਕ:ਗੰਗੂਵਾਲ,
ਤਹਿ:ਆਨੰਦਪੁਰ ਸਾਹਿਬ (ਰੋਪੜ)

1017.ਸ੍ਰੀ ਜਸਪ੍ਰੀਤ ਸਿੰਘ ਭੰਗੂ,
ਮਕਾਨ ਨੰ:174, ਸੈਕਟਰ 41-ਏ,
ਚੰਡੀਗੜ੍ਹ

1018.ਰਾਜੇਸ਼ ਕੁਮਾਰ ਜਿੰਦਲ, ਲੈਕਚਰਾਰ ਫੂਡ,
ਗੌਰਮਿੰਟ ਪੌਲੀ-ਤਕਨੀਕ ਕਾਲਜ,
ਮੰਡੀ ਆਦਮਪੁਰ, ਜ਼ਿਲਾ ਹਿਸਾਰ (ਹਰਿਆਣਾ)

1019.ਪਰਮਜੀਤ ਸਿੰਘ ਪੁੱਤਰ ਜਸਵੰਤ ਸਿੰਘ,
ਪਿੰਡ ਤੇ ਡਾਕ:ਵਜੀਦਪੁਰ, ਜ਼ਿਲਾ ਪਟਿਆਲਾ

1020.ਅੰਮ੍ਰਿਤਪਾਲ ਸਿੰਘ, 874-1 ਬਲਾਕ,
ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ-14108

1021.ਕਾਮਰੇਡ ਉਜਾਗਰ ਸਿੰਘ,
72-ਵਿਸ਼ਾਲ ਨਗਰ, ਪੱਖੋਵਾਲ ਰੋਡ, ਲੁਧਿਆਣਾ

1022.Ram Dass Mardi, Canara Bank,
Om Parisar, Durg (Chattishgarh)
Pin-491001

1023.ਗੋਪਾਲਜੀਤ ਪੁੱਤਰ ਚੰਦ ਸਿੰਘ,
ਪਿੰਡ ਨੌਹਰਾ, ਡਾਕ:ਦੰਦਰਾਲਾ ਢੀਂਡਸਾ, ਜ਼ਿਲਾ ਪਟਿਆਲਾ

1024. ਨਰਿੰਦਰ ਕੌਰ,
186-ਐਲ, ਭਾਈ ਰਣਧੀਰ ਸਿੰਘ ਨਗਰ,
ਲੁਧਿਆਣਾ

1025.ਬਲਜਿੰਦਰ ਸਿੰਘ ਪੁੱਤਰ ਸਾਧੂ ਸਿੰਘ, ਪਿੰਡ ਤੇ
ਡਾਕ:ਮਾਂਗੇਵਾਲ, ਤਹਿ:ਨਾਭਾ, ਜ਼ਿਲਾ ਪਟਿਆਲਾ

1026.ਇਕਬਾਲ ਸਿੰਘ ਪੁੱਤਰ ਹਰਕੀਤ ਸਿੰਘ,ਪਿੰਡ ਟੋਡਰਪੁਰ,
ਡਾਕ:ਮੇਹਾਲਾ, ਜ਼ਿਲਾ ਲੁਧਿਆਣਾ

1027.ਚਰਨਪ੍ਰੀਤ ਸਿੰਘ ਪੁੱਤਰ ਸ੍ਰ.ਹਰਨਾਮ ਸਿੰਘ, ਮਕਾਨ ਨੰ:974,
ਵਾਰਡ ਨੰ:25, ਨਵੀਂ ਆਬਾਦੀ, ਖੰਨਾ (ਲੁਧਿਆਣਾ)

1028.ਐਡਵੋਕੇਟ ਚਰਨਜੀਤ ਸਿੰਘ ਘਈ, ਜ਼ਿਲਾ ਪ੍ਰਧਾਨ,
ਬੀ.ਐਸ.ਪੀ., ਮਕਾਨ ਨੰ:2888,
ਨਜ਼ਦੀਕ ਗੌਰਮਿੰਟ ਕਾਲਜ, ਨਹਿਰੂ ਨਗਰ, ਰੋਪੜ

1029.ਪਿਰਥੀ ਸਿੰਘ, ਮਕਾਨ ਨੰ:6043, ਗਲੀ ਨੰ:5,
ਡਾਬਾ ਰੋਡ, ਨਿਊ ਸ਼ਿਮਲਾਪੁਰੀ, ਲੁਧਿਆਣਾ

1030.ਹਰਪਾਲ ਸਿੰਘ ਜੇ.ਈ. ਬਿਜਲੀ ਬੋਰਡ,
ਪਿੰਡ ਤੇ ਡਾਕ:ਕਪਿਆਲ ਵਾਇਆ ਭਵਾਨੀਗੜ੍ਹ,
ਜ਼ਿਲਾ ਸੰਗਰੂਰ

1031. ਅਜਾਇਬ ਸਿੰਘ ਪੁੱਤਰ ਸ੍ਰ: ਜੰਗੀਰ ਸਿੰਘ ਪਿੰਡ
ਚੰਮੇਲੀ ਡਾਕਘਰ: ਢੁੱਡੀ 151203
ਜਿਲਾ ਫਰੀਦਕੋਟ

1032. ਸੁਖਦੇਵ ਸਿੰਘ ਨੰਬਰਦਾਰ ਪੁੱਤਰ ਸੰਤਾ ਸਿੰਘ
ਪਿੰਡ ਨੰਗਲ ਡਾਕ: ਢੁੱਡੀ 151203
ਜਿਲਾ ਫਰੀਦਕੋਟ

1033. ਡਿਪਟੀ ਸਿੰਘ ਸਾਬਕਾ ਸਰਪੰਚ ਪੁੱਤਰ ਕਰਨੈਲ
ਸਿੰਘ ਪਿੰਡ ਚੰਮੇਲੀ ਡਾਕ: ਢੁੱਡੀ 151203
ਜਿਲਾ ਫਰੀਦਕੋਟ

1034. ਜਸਵਿੰਦਰ ਸਿੰਘ ਢਿੱਲੋਂ ਉਰਫ ਸਾਹਿਬ ਸਿੰਘ ਪੁੱਤਰ
ਹਕੀਮ ਸਿੰਘ ਢਿੱਲਵਾ ਹਾਊਸ, ਨੇੜੇ ਜੇ. ਬੀ. ਟੀ.
ਸਕੂਲ, ਫਰੀਦਕੋਟ

1035. ਸੁਖਵੰਤ ਸਿੰਘ ਪੁੱਤਰ ਜਗਸੀਰ ਸਿੰਘ ਪਿੰਡ ਚੰਮੇਲੀ
ਡਾ: ਢੁੱਡੀ ਤਹਿ ਤੇ ਜਿਲਾ ਫਰੀਦਕੋਟ 151203

**ਮੋਗਾ ਜ਼ੋਨ ਨੂੰ ਸਹਾਇਤਾ:**

1. ਸ੍ਰ.ਗੁਰਮੀਤ ਸਿੰਘ ਮੱਲ੍ਹਾ(ਕਵੈਤ) 1500
2. ਮਾਸਟਰ ਸੁਰਜੀਤ ਦੌਧਰ
(ਮੋਗਾ ਜਿਲੇ ਦੇ ਪਹਿਲੇ ਸਵੈ-ਇੱਛਤ ਸਰੀਰ-ਦਾਨੀ,
ਆਪਣੇ ਪਿਤਾ ਸ੍ਰ.ਮੁਖਤਿਆਰ ਸਿੰਘ ਦੌਧਰ ਦੇ
ਸ਼ੋਕ ਸਮਾਗਮ 'ਤੇ) 3000
3. ਸ੍ਰ.ਗੋਪਾਲ ਸਿੰਘ ਰਿਟਾ: ਪ੍ਰਿੰਸੀਪਲ, ਪਿੰਡ ਤੇ
ਡਾ: ਕਾਉਂਕੇ ਕਲਾਂ, (ਆਪਣੇ ਪੁੱਤਰ ਵਿਕਰਮਜੀਤ
ਦੇ ਵਿਆਹ ਦੀ ਖੁਸ਼ੀ 'ਚ) 5000

**ਸਹਾਇਤਾ**

ਜਗਜੀਤ ਸਿੰਘ ਸ਼ਿਮਲਾਪੁਰੀ ਦੇ ਮਾਤਾ ਦੇ ਸ਼ੋਕ ਸਮਾਗਮ ਉੱਪਰ ਪ੍ਰੀਵਾਰ ਵੱਲੋਂ ਲੁਧਿਆਣਾ ਇਕਾਈ ਨੂੰ 1100 ਰੁਪਏ ਦਿੱਤੇ ਗਏ।

**ਸੁਸਾਇਟੀ ਸਹਾਇਤਾ:**

1.ਭਗਵੰਤ ਸਿੰਘ ਇੰਗਲੈਂਡ
(ਲੜਕੇ ਨਵਮੀਤ ਅਤੇ ਕਮਲਪ੍ਰੀਤ ਦੀ ਸ਼ਾਦੀ 'ਤੇ)
ਸੁਸਾਇਟੀ ਨੂੰ 1000 ਰੁਪਏ ਸਹਾਇਤਾ ਦਿੱਤੀ ਗਈ।

## ਸ਼ੋਕ ਸਮਾਚਾਰ:

ਇਕਾਈ ਭਵਾਨੀਗੜ੍ਹ ਦੇ ਪ੍ਰੈਸ ਸਕੱਤਰ ਡਾ.ਗੁਰਵਿੰਦਰ ਸਿੰਘ ਦੇ ਮਿਤੀ 29.3.2006 ਨੂੰ ਅਚਾਨਕ ਵਿਛੋੜੇ 'ਤੇ ਅਦਾਰਾ ਉਨ੍ਹਾਂ ਦੇ ਪ੍ਰੀਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।

ਕਾਮਰੇਡ ਉਜਾਗਰ ਸਿੰਘ ਲੁਧਿਆਣਾ ਦੇ ਪੋਤਰੇ ਮਹਿੰਦਰ ਪ੍ਰਤਾਪ ਦੀ ਹਾਦਸੇ ਵਿੱਚ ਹੋਈ ਮੌਤ 'ਤੇ ਦੁੱਖ ਵਿੱਚ ਸ਼ਰੀਕ ਹੁੰਦੇ ਹਾਂ।

ਡਾ: ਗਰਵਿੰਦਰ ਸਿੰਘ ਪ੍ਰੈਸ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਭਵਾਨੀਗੜ੍ਹ 29 ਮਾਰਚ 2006 ਨੂੰ ਸਾਥੋਂ ਵਿੱਛੜ ਗਏ। ਅਦਾਰਾ ਪ੍ਰੀਵਾਰ ਦੇ ਦੁੱਖ ਵਿੱਚ ਸ਼ਰੀਕ ਹੈ।



# ਤੁਹਾਡੇ ਹੁੰਗਾਰੇ

ਤਰਕਸ਼ੀਲ ਸੁਸਾਇਟੀ ਵਲੋਂ ਤਕਰੀਬਨ ਹਰ ਸਾਲ ਆਪਣਾ ਕੈਲੰਡਰ ਛਾਪਿਆ ਜਾਂਦਾ ਹੈ ਪ੍ਰੰਤੂ ਇਸ ਵਾਰ ਜਨਵਰੀ ਅੰਕ ਦੇ ਪਿਛਲੇ ਪੰਨੇ ਤੇ ਕੈਲੰਡਰ ਛਾਪਕੇ ਜ਼ਾਬਤਾ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਕੈਲੰਡਰ ਬਾਰੇ ਕੁੱਝ ਸੁਝਾਅ ਹਨ: ਕੈਲੰਡਰ ਵਿਚ ਧਾਰਮਿਕ ਆਧਾਰ 'ਤੇ ਛੁੱਟੀਆਂ ਦਾ ਵੇਰਵਾ ਦੇਣ ਦੀ ਬਜਾਏ ਤਰਕਸ਼ੀਲ ਸੋਚ ਨੂੰ ਪ੍ਰਫੁੱਲਿਤ ਕਰਨ ਵਾਲੇ ਲੋਕਾਂ ਅਤੇ ਵਿਗਿਆਨੀਆਂ ਦੇ ਜਨਮ ਜਾਂ ਮੌਤ ਨਾਲ ਸਬੰਧਤ ਤਾਰੀਖਾਂ ਹੀ ਵਿਸ਼ੇਸ਼ ਤਾਰੀਖਾਂ ਵਜੋਂ ਦਰਜ ਕੀਤੀਆਂ ਜਾਇਆ ਕਰਨ ਤਾਂ ਜੋ ਤਰਕਸ਼ੀਲ ਕੈਲੰਡਰ ਦੀ ਆਮ ਕੈਲੰਡਰਾਂ ਨਾਲੋਂ ਵੱਖਰੀ ਪਹਿਚਾਣ ਬਣ ਸਕੇ। ਕੈਲੰਡਰ ਵੱਖਰੇ ਤੌਰ 'ਤੇ ਪੂਰੇ ਵੱਡੇ ਆਕਾਰ ਵਿਚ ਛਾਪਿਆ ਜਾਇਆ ਕਰੇ।

**ਸ਼ੈਰੀ, ਜੱਗੀ, ਪਿੰਦੀ, ਕੰਵਲ, ਭਿੰਦਰ, ਹੈਪੀ,**
**ਸ਼ਾਮ ਪਿੰਡ ਮੋਰਾਂਵਾਲੀ (ਸੁਨਾਮ)**

ਜਨਵਰੀ, 06 ਅੰਕ ਪੜ੍ਹਿਆ ਜਿਸ ਵਿਚ 'ਸੈਕਸ ਸਿੱਖਿਆ ਦੀ ਲੋੜ ਕਿਉਂ?' ਅਤੇ ਤਰਕ ਦਰਪਣ 'ਮੀਡੀਆ ਤੇ ਅੰਧਵਿਸ਼ਵਾਸ਼' ਬੇਹੱਦ ਪਸੰਦ ਆਏ ਜੋ ਕਿ ਜਾਣਕਾਰੀ ਭਰਪੂਰ ਸਨ। ਡਾ.ਦੀਪਤੀ ਜੀ ਨੂੰ ਬੇਨਤੀ ਹੈ ਕਿ ਉਹ ਸੈਕਸ ਬਾਰੇ ਹੋਰ ਜਾਣਕਾਰੀ ਨੌਜਵਾਨਾਂ ਨੂੰ ਦਿੰਦੇ ਰਹਿਣ ਤਾਂਕਿ ਉਨ੍ਹਾਂ ਦੇ ਮਨਾਂ ਦੀ ਉਲਝਣਾਂ ਨੂੰ ਸੁਲਝਾਇਆ ਜਾ ਸਕੇ।

**ਐਮ. ਵੀ. ਖੀਵਾ ਕਲਾਂ (ਮਾਨਸਾ)**

ਜਨਵਰੀ ਅੰਕ ਪੜ੍ਹਆ। 'ਤਪਾ ਵਿਵਾਦ' ਬਾਰੇ ਵਿਸਥਾਰ ਸਹਿਤ ਟਿੱਪਣੀ ਬਹੁਤ ਹੀ ਚੰਗੀ ਲੱਗੀ। ਡਾ. ਦੀਪਤੀ ਦਾ ਸੈਕਸ ਸਿੱਖਿਆ ਬਾਰੇ ਲੇਖ, ਡਾ. ਡੀ. ਪੀ. ਸਿੰਘ ਦੀ ਗਿਰਝਾਂ ਸਬੰਧੀ ਜਾਣਕਾਰੀ ਅਤੇ ਬਲਬੀਰ ਪਰਵਾਨਾ ਜੀ ਵਲੋਂ ਦਰਿਆਵਾਂ ਦੀ ਦੁਰਦਸ਼ਾ ਬਾਰੇ ਰਚਨਾਵਾਂ ਗਿਆਨ ਵਰਧਕ ਸਨ। ਕੇਸ ਰਿਪੋਰਟਾਂ ਵੀ ਪਾਠਕਾਂ ਨੂੰ ਸੇਧ ਦੇਣ ਵਾਲੀਆਂ ਸਨ। ਜਗਿਆਸਾ ਕਾਲਮ ਨੂੰ ਹੋਰ ਵਿਸਥਾਰ ਦੇਣ ਦੀ ਲੋੜ ਹੈ। ਪਾਠਕਾਂ ਦੀਆਂ ਚਿੱਠੀਆਂ ਵਿਚੋਂ ਪਿਛਲੀ ਚਿੱਠੀ ਨੂੰ ਅਧੂਰੀ ਹੀ ਛਾਪਿਆ ਗਿਆ, ਇਸ ਤੋਂ ਚੰਗਾ ਹੁੰਦਾ ਜੇਕਰ ਛਾਪਦੇ ਹੀ ਨਾ। ਸਿਹਤ ਸਬੰਧੀ ਜਾਣਕਾਰੀ ਦੀ ਘਾਟ ਵੀ ਬਰਾਬਰ ਰੜਕ ਰਹੀ ਹੈ। ਅਸੀਂ ਵਿਆਖਿਆ ਤਾਂ ਹਰ ਮਸਲੇ ਦੀ ਵਧ ਚੜ੍ਹ ਕੇ ਕਰ ਦਿੰਦੇ ਹਾਂ ਲੇਕਿਨ ਉਸ ਸਮੱਸਿਆ ਦੇ ਹੱਲ ਸਬੰਧੀ ਜਾਂ ਬਦਲ ਪੇਸ਼ ਕਰਨ ਵੇਲੇ ਚੁੱਪ ਜਿਹੇ ਕਰ ਜਾਂਦੇ ਹਾਂ। ਤਰਕਸ਼ੀਲਾਂ ਅਤੇ ਮਾਨਵਵਾਦੀਆਂ ਨੂੰ ਇਸ ਸਬੰਧੀ ਆਪਣੀ ਰਣਨੀਤੀ ਤੈਅ ਕਰਨੀ ਚਾਹੀਦੀ ਹੈ ਤਾਂ ਜੋ ਸਾਡੇ ਪ੍ਰਚਾਰ ਜਾਂ ਵਿਚਾਰਾਂ ਨੂੰ ਅਮਲੀ ਰੂਪ ਵਿਚ ਲਾਗੂ ਕੀਤਾ ਜਾ ਸਕੇ। ਵਿਰੋਧੀ ਧਿਰਾਂ ਜਾਂ ਕਹਿ ਲਈਏ ਕਿ ਪਿਛਾਖੜੀ ਸ਼ਕਤੀਆਂ ਮੀਡੀਆ ਨੂੰ ਆਪਣੇ ਹੱਕ ਵਿਚ ਵਰਤ ਰਹੀਆਂ ਹਨ, ਤਰਕਸ਼ੀਲਾਂ ਨੂੰ ਵੀ ਢੁੱਕਵੇਂ ਪ੍ਰਚਾਰ ਸਾਧਨਾਂ ਦੀ ਵਰਤੋਂ ਕਰਨ ਸਬੰਧੀ ਇਹ ਸਾਧਨ ਜੁਟਾਉਣ ਦੀ ਲੋੜ ਹੈ। ਤਰਕਸ਼ੀਲ ਗਿਣਤੀ ਪੱਖੋਂ ਭਾਵੇਂ ਨਿਗੂਣੇ ਹਨ ਲੇਕਿਨ ਸੱਚ ਉਨ੍ਹਾਂ ਦੇ ਪੱਲੇ ਹੈ ਤੇ ਜਿਸਦੇ ਪੱਲੇ ਸੱਚ ਹੋਵੇ ਉਸਦਾ ਪਲੜਾ ਆਖਿਰ ਭਾਰੀ ਹੀ ਹੁੰਦਾ ਹੈ।

**ਐਸ. ਐਸ. ਬੀਰ ਖੁਰਦ**

ਲੋਕਾਂ ਨੂੰ ਝੂਠੇ ਕਰਮ-ਕਾਂਡਾਂ, ਵਹਿਮਾਂ-ਭਰਮਾਂ ਤੇ ਤਰਕਹੀਣਤਾ ਵਿਚੋਂ ਕੱਢਕੇ ਮਨੁੱਖਤਾ ਨੂੰ ਸਹੀ ਸੇਧ ਦੇਣ ਦੇ ਉਪਰਾਲੇ ਨੂੰ ਪ੍ਰੀਤ ਲੜੀ ਤੋਂ ਪਿੱਛੋਂ ਮੈਂ ਸਮਝਦਾ ਹਾਂ ਕਿ ਤੁਹਾਡੀ ਬਹੁਤ ਵੱਡੀ ਦੇਣ ਹੈ ਤੇ ਹੁਣ ਦੇ ਵਿਗਿਆਨਕ ਯੁੱਗ ਵਿਚ ਸਾਡੇ ਲੋਕਾਂ ਨੂੰ ਇਨ੍ਹਾਂ ਵਿਚੋਂ ਕੱਢਣਾ ਲਈ ਬਹੁਤ ਹੀ ਸ਼ਲਾਘਾਯੋਗ ਕੰਮ ਹੈ। ਸਰਦੀਆਂ ਵਿੱਚ ਜਦ ਮੈਂ ਕਨੇਡਾ ਤੋਂ ਵਾਪਸ ਆਵਾਂਗਾ ਤਾਂ ਪਿੰਡ ਆ ਕੇ ਤਰਕਸ਼ੀਲ ਪ੍ਰੋਗਰਾਮ ਜਰੂਰ ਕਰਵਾਵਾਂਗਾ। ਹਰ ਸਫੇ 'ਤੇ ਇਹ ਨੋਟ ਦਿਆ ਕਰੋ: 'ਆਪ ਪੜੋ ਤੇ ਦੂਜਿਆਂ ਨੂੰ ਪੜ੍ਹਾਓ"

**ਬਲਬੀਰ ਸਿੰਘ ਡਾਲਾ, ਸੇਵਾ-ਮੁਕਤ ਹੈਡਮਾਸਟਰ**

ਮਾਰਚ, 2006 ਦਾ ਅੰਕ ਕਾਫੀ ਵਧੀਆ ਲੱਗਿਆ। ਇਹ ਅੰਕ ਜਿੰਨ੍ਹਾਂ ਨੂੰ ਸਮਰਪਿਤ ਸੀ ਉਨ੍ਹਾਂ ਦੇ ਸਿਧਾਂਤਾਂ ਦੇ ਆਧਾਰ ਤੇ ਖਰਾ ਉਤਰਿਆ। ਲਗਭਗ ਸਾਰੇ ਹੀ ਲੇਖ ਮਹੱਤਵਪੂਰਨ ਸਨ। ਭਾਵੇਂ ਕੁੱਝ ਲੇਖ ਪਹਿਲਾਂ ਪੜ੍ਹੇ ਹੋਏ ਸਨ ਪਰ ਫਿਰ ਵੀ ਨਵੇਂ ਪਾਠਕਾਂ ਲਈ ਇਹ ਜ਼ਰੂਰੀ ਸਨ। ਹੇਮਰਾਜ ਸਟੈਨੋ ਦਾ ਲੇਖ 'ਸਵਾਮੀ ਰਾਮ ਦੇਵ ਦੀਆਂ ਦਵਾਈਆਂ ਦਾ ਵਿਵਾਦ' ਵਧੀਆ ਲੇਖ ਹੈ ਪਰ 'ਭਖਦੇ ਮਸਲੇ' ਅਕਸਰ ਲੇਟ ਛਪਦੇ ਹਨ। ਸੈਕਸ ਬਾਰੇ ਜਾਣਕਾਰੀ ਇਕ ਵਧੀਆ ਕੋਸ਼ਿਸ਼ ਹੈ ਜੋ ਲਗਾਤਾਰ ਜਾਰੀ ਰਹਿਣੀ ਚਾਹੀਦੀ ਹੈ। 'ਬੌਣਾ ਆਦਮੀ' ਕਹਾਣੀ ਕਾਫੀ ਪ੍ਰਭਾਵਸ਼ਾਲੀ ਸੀ ਜੋ ਵਿਚਾਰਾਂ ਤੇ ਅਮਲ ਕਰਨ ਤੇ ਜ਼ੋਰ ਦਿੰਦੀ ਹੈ।

ਪਰ ਖੋਜ ਖਬਰ ਕਾਲਮ ਵਿਚ 'ਦਸਵਾਂ ਗ੍ਰਹਿ ਲੱਭਿਆ' ਵਿਚ ਦੱਸਿਆ ਹੈ ਕਿ 'ਸੌਰ ਮੰਡਲ ਦਾ ਨੌਵਾਂ ਮੈਂਬਰ ਇਕ ਛੋਟਾ ਗ੍ਰਹਿ ਪਲੂਟੋ ਹੈ ਜਿਸਦਾ ਕੋਈ ਉਪ-ਗ੍ਰਹਿ ਨਹੀਂ ਹੈ। ਪਰ ਦੂਜੇ ਪਾਸੇ ਸਫਾ 26 ਉੱਤੇ 'ਬੱਚਿਓ ਕੀ ਤੁਸੀਂ ਜਾਣਦੇ ਹੋ' ਵਿਚ ਲਿਖਿਆ ਹੈ ਕਿ 'ਭਾਵੇਂ ਸਭ ਤੋਂ ਛੋਟੇ ਗ੍ਰਹਿ ਪਲੂਟੋ ਦਾ ਚੰਦ (ਉਪਗ੍ਰਹਿ) ਹੈ ਪਰ ਬੁੱਧ ਦਾ ਨਹੀਂ। ਇਹ ਦੋਵੇਂ ਵਿਚਾਰ ਪ੍ਰਸਰਪਰ ਵਿਰੋਧੀ ਹਨ ਜੋ ਗੁੰਝਲ ਪੈਦਾ ਕਰਦੇ ਹਨ। ਇਸ ਤੋਂ ਬਿਨਾਂ ਦਸਵਾਂ ਗ੍ਰਹਿ ਯੂ. ਬੀ. 313 ਦੱਸਿਆ ਗਿਆ ਹੈ। ਦਸਵੇਂ ਗ੍ਰਹਿ ਦੀ ਖੋਜ 1992 ਵਿਚ ਵੀ ਹੋਈ ਦੱਸੀ ਗਈ ਸੀ ਤੇ ਇਸਦਾ ਨਾਮ 92 ਕਿਊ ਬੀ 1 ਦੱਸਿਆ ਗਿਆ ਸੀ ਜਿਸਨੂੰ ਅੱਜ ਤੱਕ ਪ੍ਰਮਾਣਿਤ ਨਹੀਂ ਕੀਤਾ ਗਿਆ। ਸੋ ਅਖਬਾਰਾਂ ਆਦਿ ਵਿਚੋਂ ਨਵੀਆਂ ਲਿਖਤਾਂ ਪੜ੍ਹਕੇ ਸਾਨੂੰ ਇਕ ਦਮ ਨਹੀਂ ਦੇਣੀਆਂ ਚਾਹੀਦੀਆਂ। ਜਦੋਂ ਤੱਕ ਪ੍ਰਮਾਣਿਤ ਨਾ ਹੋਣ। ਪਰੂਫ ਰੀਡਿੰਗ ਦੀਆਂ ਗਲਤੀਆਂ ਅਜੇ ਵੀ ਰੜਕਦੀਆਂ ਹਨ।

**ਰਾਜਾ ਰਾਮ, ਹੰਡਿਆਇਆ**

ਸੰਪਾਦਕੀ ਦੀ ਥਾਂ ਪਾਸ਼ ਦੀ ਕਵਿਤਾ ਪੜ੍ਹ ਕੇ ਆਨੰਦ ਆ ਗਿਆ। ਪਾਸ਼ ਦੀ ਸਮੁੱਚੀ ਰਚਨਾ ਮੈਂ ਕਈ ਵਾਰੀ ਪੜ੍ਹੀ ਹੈ ਤੇ ਅੱਧੀ ਕੁ ਜ਼ਬਾਨੀ ਯਾਦ ਵਾਂਗ ਹੈ। ਡਾ. ਕਾਵੂਰ ਤੇ ਬਲਬੀਰ ਪਰਵਾਨਾ ਜੀ ਦਾ ਲੇਖ ਵਧੀਆ ਲੱਗੇ ਪਰ ਪਾਸ਼ ਦਾ ਲੇਖ ਕਮਾਲ ਦਾ ਸੀ। ਪਹਿਲੀ ਵਾਰ ਪੜ੍ਹਨ ਨੂੰ ਮਿਲਿਆ ਪਾਸ਼ ਦੇ ਇਸ ਨਾਂ ਦਾ ਕੀ ਮਤਲਬ ਹੈ, ਇਹ ਜ਼ਰੂਰ ਦੱਸਣਾ। ਸਟੈਨੋ ਜੀ ਦਾ ਲੇਖ ਵੀ ਬਖੀਏ-ਉਧੇੜ ਸੀ। ਹਰੇਕ ਅੰਕ ਵਿਚ ਸਵਾਲ-ਜਵਾਬ ਦਾ ਕਾਲਮ ਜ਼ਰੂਰ ਹੋਣਾ ਚਾਹੀਦਾ ਹੈ। ਤਰਕਸ਼ੀਲ ਸਾਹਿਤ, ਇਨਕਲਾਬੀ ਨਾਟਕਾਂ, ਨਾਵਲਾਂ, ਲੇਖ ਪੁਸਤਕਾਂ,

ਕਵਿਤਾਵਾਂ ਆਦਿ ਬਾਰੇ ਵੀ ਜਾਣਕਾਰੀ ਹਰ ਅੰਕ ਵਿਚ ਛਾਪਿਆ ਕਰੋ। ਤਰਕਸ਼ੀਲ ਪ੍ਰਕਾਸ਼ਨ ਦੀਆਂ ਲਿਖਤਾਂ ਬਾਰੇ ਵੀ ਜਾਣਕਾਰੀ ਦਿਆ ਕਰੋ। ਆਖਰੀ ਪੰਨੇ ਤੇ ਗੁਰਸ਼ਰਨ ਭਾਜੀ ਦੀ ਮੁਲਾਕਾਤ ਫੋਟੋ ਸਮੇਤ ਛਾਪ ਕੇ ਵਧੀਆ ਕੀਤਾ। ਰੰਗਮੰਚ ਦੇ ਇਸ ਯੋਧੇ ਨੂੰ ਸਾਡੀ ਲਾਲ ਫਤਹਿ। ਤਰਕਸ਼ੀਲ ਦੇ ਪੰਨਿਆ 'ਤੇ ਕਦੇ ਕਦੇ ਉਦਾਸੀ, ਜਗਤਾਰ ਤੇ ਪਾਤਰ ਨੂੰ ਵੀ ਥਾਂ ਦਿਆ ਕਰੋ। ਉਂਜ ਤੁਹਾਡੇ ਯਤਨ ਵਧੀਆ ਹਨ। ਮੈਗਜ਼ੀਨ ਸਲਾਹੁਣਯੋਗ ਹੈ।

**ਕੰਵਰਜੀਤ ਸਿੰਘ ਬੱਬੂ, ਸੰਗੂਧੌਣ (ਮੁਕਤਸਰ)**

'ਐਡਵੋਕੇਟ ਜਨਰਲ ਕੇ. ਐਨ. ਬਾਲਗੋਪਾਲ ਦੀ ਜ਼ਬਾਨੀ" ਲੇਖ ਨੇ ਅੱਖਾਂ ਖੋਲ੍ਹ ਦਿੱਤੀਆ। ਹੁਣ ਪਤਾ ਲੱਗਾ ਕਿ ਕਿਵੇਂ ਤਕੜੇ ਮੁਜਰਿਮ ਸਾਫ਼ ਬਰੀ ਹੋ ਜਾਂਦੇ ਹਨ ਅਤੇ ਵੱਡੇ ਵੱਡੇ ਅਪਰਾਧ ਸ਼ਰੇਆਮ ਕਰਕੇ ਵੀ ਇਹ ਫਿਰ ਦੁੱਧ-ਧੋਤੇ ਹੋ ਜਾਂਦੇ ਹਨ। ਤਾਂ ਹੀ ਤਾਂ ਜੈਸਿਕਾ ਲਾਲ ਅਤੇ ਪੱਤਰਕਾਰ ਛੱਤਰਪਤੀ ਵਰਗਿਆਂ ਦੇ ਕਾਤਲਾਂ ਵਿੱਚੋ ਕਿਸੇ ਨੂੰ ਸਜ਼ਾ ਨਹੀਂ ਹੁੰਦੀ।

**ਕੁਲਬੀਰ ਬਟਾਲਾ**

ਮਾਰਚ ਅੰਕ ਦੇ ਅਗਲੇ ਪਿਛਲੇ ਦੋਹੇਂ ਪੰਨੇ ਖ਼ੂਬਸੂਰਤ ਸਨ। ਸਮਰਪਿਤ ਸਖਸ਼ੀਅਤਾਂ ਦੇ ਲੇਖ ਪੜ੍ਹਕੇ ਉਨ੍ਹਾਂ ਦਾ ਲਿਖਿਆ ਸਾਰਾ ਕੁਝ ਪੜ੍ਹਨ ਦੀ ਇੱਛਾ ਜਾਗੀ। ਚੰਗਾ ਹੈ ਕਿ ਮੌਕੇ ਅਨੁਸਾਰ ਮੈਟਰ ਛਾਪਿਆ ਜਾਵੇ। ਸੈਕਸ ਸਿੱਖਿਆ ਨਾਲ ਮੈਗਜ਼ੀਨ ਦਾ ਘੇਰਾ ਹੋਰ ਵਧੇਗਾ। ਮਿੰਨੀ ਕਹਾਣੀ 'ਦਾਨੀ ਸੱਜਣ' ਵਧੀਆ ਸੀ। 'ਬੌਣੇ ਆਦਮੀ' ਦੀ ਤਾਂ ਐਵੇਂ ਖਿੱਚ-ਧੂਹ ਕੀਤੀ ਹੋਈ ਸੀ। ਹੱਡ ਬੀਤੀਆਂ ਉਹੀ ਛਾਪੋ ਜੋ ਸੇਧ ਦੇਣ ਵਾਲੀਆਂ ਹੋਣ। ਕਿਤਾਬਾਂ ਦੀ ਲਿਸਟ ਜ਼ਰੂਰ ਦਿਆ ਕਰੋ, ਨਾਲੇ ਨਵੀਆਂ ਕਿਤਾਬਾਂ ਵੀ ਛਾਪੋ। ਪਾਠਕ ਪਿਆਰਾ ਸਿੰਘ ਦਾ ਸੁਝਾਅ ਠੀਕ ਹੈ ਕਿ ਹਰ ਕੋਈ ਆਪਣਾ ਸੰਪਰਕ ਨੰਬਰ ਜ਼ਰੂਰ ਦੇਵੇ। ਇੱਕ ਤਾਂ ਆਪਾਂ ਉਂਜ ਹੀ ਘੱਟ ਹਾਂ, ਦੂਜੇ ਮਿਲਦੇ ਗਿਲਦੇ ਘੱਟ ਹਾਂ। ਜੇ ਮਿਲਦੇ ਰਹਾਂਗੇ ਤਾਂ ਹੀ ਕੁਝ ਕਰਾਂਗੇ।

**ਜਗਦੇਵ, ਮਕਸੂਦੜਾਂ**

ਮਾਰਚ ਅੰਕ ਬਹੁਤ ਵਧੀਆ ਸੀ। 'ਸੈਕਸ ਬਾਰੇ ਗਲਤ ਜਾਣਕਾਰੀ ਬਣ ਸਕਦੀ ਹੈ ਮਨੋਰੋਗ' ਲੇਖ ਅਤੇ 'ਮੁੰਨੇ-ਮੁੰਨੀਆਂ ਨੂੰ ਛੇਤੀ ਪੜ੍ਹਨੇ ਨਾ ਪਾਓ, ਬਿਮਾਰ ਹੋ ਜਾਣਗੇ ਅਤੇ ਦਰਸ਼ਨ ਸਾਹੋਕੇ ਦੀ ਕੇਸ ਰਿਪੋਰਟ 'ਇੰਜ ਖੁੱਲ੍ਹਿਆ ਚਿੱਠੀਆਂ ਦਾ ਭੇਦ' ਬਹੁਤ ਹੀ ਸ਼ਲਾਘਾਯੋਗ ਰਚਨਾਵਾਂ ਸਨ।

**ਗਗਨਦੀਪ ਸਿੱਧੂ, ਬੀੜ ਬਹਿਮਣ (ਬਠਿੰਡਾ)**

ਤੁਹਾਡਾ ਬਹੁਤ ਬਹੁਤ ਧੰਨਵਾਦ ਜੋ ਤੁਸਾਂ ਬਿੱਗ-ਬੀ ਬਾਰੇ ਮੇਰੇ ਸੰਖੇਪ ਵਿਚਾਰ ਪ੍ਰਕਾਸ਼ਿਤ ਕੀਤੇ ਹਨ। ਛਪਾਈ ਦੀਆਂ ਗਲਤੀਆਂ ਵੱਲ ਧਿਆਨ ਦੇਣ ਦੀ ਲੋੜ ਹੈ। ਇਕ ਨਿੱਕੀ ਜਿਹੀ ਗਲਤੀ ਨਾਲ ਸਾਰੇ ਫਿਕਰੇ ਦਾ ਮਤਲਬ ਬਦਲ ਜਾਂਦਾ ਹੈ।

**ਪਿਆਰਾ ਸਿੰਘ, ਬਟਾਲਾ**

ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼ ਮਾਰਚ ਅੰਕ ਮਿਲਿਆ ਜੋ ਕਿ ਸ਼ਹੀਦ ਭਗਤ ਸਿੰਘ, ਸ਼ਹੀਦ ਅਵਤਾਰ ਪਾਸ਼, ਡਾ. ਕਾਵੂਰ ਅਤੇ ਰਾਹੁਲ ਸੰਕਰਾਤਾਇਨ ਨੂੰ ਸਮਰਪਿਤ ਕੀਤਾ, ਸ਼ਲਾਘਾਯੋਗ ਕਦਮ ਹੈ। ਅੱਜ ਸਮਾਜ ਨੂੰ ਇਨ੍ਹਾਂ ਦੇਸ਼ ਭਗਤਾਂ ਦੇ ਕਦਮਾਂ ਤੇ ਚੱਲਣ ਦੀ ਬਹੁਤ ਲੋੜ ਹੈ। ਲਾਊਡ ਸਪੀਕਰ, ਖੋਜ ਖ਼ਬਰ ਮੌਤ ਤੋਂ ਬਾਦ ਜ਼ਿੰਦਗੀ, ਖਬਰ ਹੈ ਕਿ, ਦਿਮਾਗੀ ਗੁਲਾਮੀ ਆਦਿ ਵਧੀਆ ਰਚਨਾਂਵਾਂ ਸਨ।

**ਖੁਸ਼ਹਾਲ ਸਿੰਘ ਮੱਲ, ਗੁੱਜਰਪੁਲ ਕਲਾਂ (ਨਵਾਂ ਸ਼ਹਿਰ)**

ਜਦੋਂ ਦਾ ਇਹ ਮੈਗਜ਼ੀਨ ਦਿੱਲੀ ਪਹੁੰਚਣ ਲੱਗਿਆ ਹੈ, ਮੇਰੀ ਭੈਣ ਨੇ ਹੀ ਨਹੀਂ ਬਲਕਿ ਹੋਰ ਬੱਚੀਆਂ ਨੇ ਵੀ ਪ੍ਰੀਤਲੜੀ ਵੀ ਬੰਦ ਕਰ ਦਿੱਤਾ ਹੈ। ਇਹ ਮੈਗਜ਼ੀਨ ਲਗਾਤਾਰ ਭੇਜਦੇ ਰਹੋ। ਇਹ ਪਰਚਾ ਰੈਗੂਲਰ ਨਹੀਂ ਆਉਂਦਾ। ਇਹ ਹੋ ਸਕਦਾ ਹੈ ਕਿ ਡਾਕ ਵਿਚ ਹੀ ਰੁਲ ਜਾਂਦਾ ਹੋਵੇ ਕਿਉਂਕਿ ਅਜਿਹਾ ਅਕਸਰ ਹੁੰਦਾ ਹੈ।

**ਕਾਮਰੇਡ ਅਵਤਾਰ ਪਾਬਲਾ, ਇੰਗਲੈਂਡ**

ਅਪ੍ਰੈਲ, 2006 ਦਾ ਮੈਗਜ਼ੀਨ ਵਿਚ ਸਾਰੇ ਲੇਖ ਜਾਣਕਾਰੀ ਭਰਪੂਰ ਸਨ। ਇੰਦਰਜੀਤ ਹਸਨਪੁਰੀ ਦਾ ਗੀਤ, ਸੰਪਾਦਕੀ ਸੱਚਾਈ ਵਰਨਣ ਕਰਦੇ ਸਨ। ਹਿੰਦੁਸਤਾਨੀ ਲੋਕ ਸੱਚਾਈ ਤੋਂ ਬਹੁਤ ਦੂਰ ਹਨ। ਤਰਕਸ਼ੀਲ ਮੈਗਜ਼ੀਨ ਸੱਚਾਈ ਦਾ ਰਾਹ ਦਿਖਾਉਂਦਾ ਹੈ।

'ਲਾਊਡ ਸਪੀਕਰ' ਵਾਲੇ ਲੇਖ ਵਿਚ ਜੋ ਵਿਚਾਰ ਪੇਸ਼ ਕੀਤੇ ਹਨ, ਪਸੰਦ ਆਏ। ਸਾਨੂੰ ਸਾਰਿਆਂ ਨੂੰ ਅਜਿਹੇ ਵਿਚਾਰਾਂ ਦਾ ਸਮਰਥਨ ਕਰਨਾ ਚਾਹੀਦਾ। ਤਰਕਸ਼ੀਲ ਵੀਰੋ, ਮੈਂ ਆਪ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਨੇਕ ਕਾਰਜ ਹਿਤ ਤੁਰੇ ਹੋ। ਮੈਂ ਆਸ ਕਰਦਾ ਹਾਂ ਅਸੀਂ ਇਸ ਮੁਹਿੰਮ ਵਿਚ ਜ਼ਰੂਰ ਸਫਲ ਹੋਵਾਂਗੇ। ਭਾਰਤ ਦੇ ਲੋਕ ਜ਼ਰੂਰ ਜਾਗ੍ਰਿਤ ਹੋ ਜਾਣਗੇ। ਤਰਕਸ਼ੀਲ ਵਿਚਾਰਾਂ ਨੂੰ ਫੈਲਦਾ ਦੇਖਣ ਵਾਲਾ।

**ਹਵਾਲਦਾਰ ਹਜ਼ਾਰਾ ਸਿੰਘ ਮਾਰਫਤ 56 ਏ.ਪੀ.ਓ.**

ਮੈਗਜ਼ੀਨ ਚੰਗਾ ਲਗਦਾ ਹੈ ਪਰ ਇਸ ਵਿਚ ਪਰੂਫ ਰੀਡਿੰਗ ਦੀਆਂ ਗਲਤੀਆਂ ਬਹੁਤ ਰੜਕਦੀਆਂ ਹਨ।

**ਸੁਖਵਿੰਦਰ ਕਮਲ, ਸਰਹਿੰਦ ਸ਼ਹਿਰ**

ਮੈਂ ਨਵੰਬਰ ਅੰਕ ਆਪਣੇ ਕਿਸੇ ਤਰਕਸ਼ੀਲ ਭਰਾ ਦੇ ਕਹਿਣ ਤੇ ਪੜ੍ਹਿਆ ਜੋ ਕਿ ਮੈਨੂੰ ਵਧੀਆ ਲੱਗਿਆ। ਤਹਿ ਦਿਲੋਂ ਧੰਨਵਾਦ ਕਰਦੀ ਹਾਂ ਤੇ ਕਰਦੀ ਰਹਾਂਗੀ ਜਿਸਨੇ ਮੈਨੂੰ ਸੁੱਤੀ ਹੋਈ ਨੂੰ ਜਗਾ ਦਿੱਤਾ ਹੈ। ਇਸ ਨੂੰ ਪੜ੍ਹਕੇ ਮੈਨੂੰ ਇੰਜ ਲੱਗਿਆ ਜਿਵੇਂ ਮੇਰੀ ਬਹੁਤ ਦੇਰ ਤੋਂ ਅਧੂਰੀ ਦਬਾ ਕੇ ਰੱਖੀ ਹੋਈ ਇੱਛਾ ਪੂਰੀ ਹੋਣ ਜਾ ਰਹੀ ਹੋਵੇ ਕਿਉਂਕਿ ਇਸ ਤੋਂ ਅੰਧਵਿਸ਼ਵਾਸਾਂ ਦੇ ਚਿੱਕੜ ਤੋਂ ਦੂਰ ਵਿਗਿਆਨਕ ਸੋਚ ਵਾਲੇ ਸਮਾਜ ਦੀ ਸਿਰਜਣਾ ਵੱਲ ਧਿਆਨ ਕੇਂਦਰਿਤ ਹੋ ਜਾਂਦਾ ਹੈ। ਹੁਣ ਮੈਨੂੰ ਇਸਦੇ ਹਰੇਕ ਅੰਕ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਰਹਿੰਦਾ ਹੈ। ਮੇਰੀ ਇੱਕ ਬੇਨਤੀ ਹੈ ਕਿ ਮੈਗਜ਼ੀਨ ਦੀ ਜ਼ਿਆਦਾ ਲੋੜ ਸਾਡੇ ਘੱਟ ਪੜ੍ਹੇ-ਲਿਖੇ ਭੋਲੇ-ਭਾਲੇ ਲੋਕਾਂ ਨੂੰ ਜ਼ਿਆਦਾ ਹੋਣ ਕਰਕੇ ਇਸ ਵਿਚਲੀ ਸਮੱਗਰੀ ਉਨ੍ਹਾਂ ਦੇ ਪੱਧਰ ਦੇ ਅਨੁਸਾਰ ਹੀ ਹੋਵੇ ਤਾਂ ਚੰਗਾ ਹੈ। ਮੈਂ ਇਹੀ ਕਹਾਂਗੀ ਕਿ ਜਿਵੇਂ ਇੱਕ ਖਿੜ੍ਹਿਆ ਹੋਇਆ ਫੁੱਲ ਸਾਰੇ ਪਾਸੇ ਆਪਣੀ ਮਹਿਕ ਖਿਲਾਰਦਾ ਹੈ, ਉਸੇ ਤਰ੍ਹਾਂ ਇਹ ਮੈਗਜ਼ੀਨ ਵੀ ਸਾਰੇ ਸੰਸਾਰ ਵਿਚ ਚਾਰੇ ਪਾਸੇ ਆਪਣੀ ਮਹਿਕ ਵੰਡਦਾ ਰਹੇ ਅਤੇ ਦਿਨ ਰਾਤ ਚੌਗੁਣੀ ਤਰੱਕੀ ਕਰੇ। ਹੋ ਸਕਿਆ ਤਾਂ ਆਪ ਜੀ ਦੀ ਇਹ ਸ਼ੁਭਚਿੰਤਕ ਵੀ ਪੂਰਨ ਸਹਿਯੋਗ ਦੇਣ ਦੀ ਚਾਹਨਾ ਰੱਖਦੀ ਹੈ।

**ਮਿਸ. ਹਰਜੀਤ ਕੌਰ ਕੋਟਲੀ, ਪਿੰਡ ਕੋਟਲੀ**

ਮਾਰਚ, 2006 ਦਾ ਸਮੁੱਚਾ ਮੈਟਰ ਬਹੁਤ ਹੀ ਪ੍ਰਸ਼ੰਸਾਯੋਗ



ਸੀ। ਟਾਈਟਲ ਪੇਜ਼ ਮੈਗਜ਼ੀਨ ਦੇ ਪ੍ਰਭਾਵਸ਼ਾਲੀ ਹੋਣ ਦਾ ਸੰਕੇਤ ਦੇ ਰਿਹਾ ਸੀ। ਦੂਸਰੇ ਪੇਜ਼ ਤੇ ਇੰਦਰਜੀਤ ਹਸਨਪੁਰੀ ਦਾ ਗੀਤ ਸਮੇਂ ਦੀ ਚਾਲ ਉੱਪਰ ਸੱਚ ਦੀ ਰੌਸ਼ਨੀ ਬਿਖੇਰ ਰਿਹਾ ਸੀ। ਅਮਰਜੀਤ ਬੁੱਟਰ ਦੀਆਂ ਬੋਲੀਆਂ ਵਧੀਆ ਸਨ। ਇਹੋ ਜਿਹੇ ਗੀਤਾਂ ਅਤੇ ਬੋਲੀਆਂ ਦੀ ਕੈਸਿਟ ਤਿਆਰ ਕਰਵਾ ਕੇ ਮੈਗਜ਼ੀਨ ਦੇ ਨਾਲ ਭੇਜਿਆ ਕਰੋ।

ਕੀ ਮੌਤ ਬਾਅਦ ਜ਼ਿੰਦਗੀ, ਸ਼ਹੀਦ ਭਗਤ ਸਿੰਘ ਦੇ ਜੀਵਨ ਨਾਲ ਸਬੰਧਤ ਲੇਖ ਗਿਆਨ ਭਰਪੂਰ ਸਨ। ਮਰਨ ਤੋਂ ਬਾਅਦ ਮੁਕਤੀ ਪ੍ਰਾਪਤ ਕਰਨਾ ਨਹੀਂ ਸਗੋਂ ਇਸ ਸੰਸਾਰ ਵਿਚ ਉਸਦਾ ਸਭ ਤੋਂ ਵਧੀਆ ਇਸਤੇਮਾਲ ਕਰਨਾ ਸਮੇਂ ਦੀ ਲੋੜ ਹੈ। ਸਵਾਮੀ ਰਾਮ ਦੇਵ ਦੀਆਂ ਦਵਾਈਆਂ ਦਾ ਵਿਵਾਦ ਤੇ ਲੇਖ ਵੀਖ ਪਸੰਦ ਆਇਆ ਕੁੱਲ ਮਿਲਾਕੇ ਸਾਰਾ ਹੀ ਮੈਟਰ ਸਲਾਹੁਣਯੋਗ ਸੀ।

**ਸਰੂਪ ਟੇਲਰ ਐਂਡ ਐਮਬਰਾਇਡਰੀ, ਟਿੱਬਾ (ਹੁਸ਼ਿਆਪੁਰ)**

ਮਾਰਚ-ਅਪ੍ਰੈਲ ਅੰਕ ਬਹੁਤ ਪ੍ਰਭਾਵਸ਼ਾਲੀ ਸੀ ਖਾਸ ਕਰ ਮੈਂ ਤਰਕਸ਼ੀਲ ਕਿਵੇਂ ਬਣਿਆ ਨੂੰ ਪੜ੍ਹ ਕੇ ਪਤਾ ਲੱਗਾ ਕਿ ਕਿਵੇਂ ਉੱਤਰ ਪ੍ਰਦੇਸ਼ ਦੇ ਪਿੰਡ ਨਿਵਾੜੀ ਖੁਰਦ ਦੇ ਅਜੇ ਨੇ ਅੰਧ-ਵਿਸ਼ਵਾਸ ਨੂੰ ਨੱਥ ਪਾਈ ਤੇ ਕਿਵੇਂ ਨਗਰਸੈਨ ਢੋਂਗੀ ਨੂੰ ਸਬਕ ਸਿਖਾਇਆ ਜੋ ਉਨ੍ਹਾਂ ਦੇ ਘਰਦਿਆਂ ਨੂੰ ਲੁੱਟ ਰਿਹਾ ਸੀ। ਹੋਰ 'ਇੰਜ ਖੁੱਲ੍ਹਿਆ ਭੇਦ' ਜੋ ਕਿ ਅਜੀਬੋ-ਗਰੀਬ ਚਿੱਠੀਆਂ ਨਾਲ ਸਬੰਧਿਤ ਸੀ ਨੂੰ ਹੱਲ ਕਰਕੇ ਤਰਕਸ਼ੀਲਾਂ ਨੇ ਇੱਕ ਵਾਰ ਇਹ ਫਿਰ ਸੱਚ ਲੋਕਾਂ ਸਾਹਮਣੇ ਰੱਖਿਆ ਕਿ ਭੂਤ-ਪ੍ਰੇਤ ਨਹੀਂ ਹੁੰਦੇ।

**ਰਾਕੇਸ਼ ਅਠੌਲੀ**

ਇਸ ਅੰਕ ਵਿੱਚ ਮੌਤ ਤੋਂ ਬਾਅਦ ਜਿੰਦਗੀ, ਦਿਮਾਗੀ ਗੁਲਾਮੀ ਤੇ ਪਾਸ਼ ਦਾ ਲੇਖ ਮਹੱਤਵਪੂਰਨ ਰਚਨਾਵਾਂ ਸਨ। ਡਾ. ਦੀਪਤੀ ਦਾ ਸੈਕਸ ਸਮੱਸਿਆਵਾਂ ਸਬੰਧੀ ਲੜੀਵਾਰ ਲੇਖ ਗਿਆਨਵਰਧਕ ਹੈ। ਅੰਤਿਮ ਪੰਨੇ ਤੇ ਮਹਾਨ ਨਾਟਕਕਾਰ ਗੁਰਸ਼ਰਨ ਸਿੰਘ ਦੇ ਜੀਵਨ ਬਾਰੇ ਸੰਖੇਪ ਜਾਣਕਾਰੀ ਛਾਪ ਕੇ ਤੁਸੀਂ ਚੰਗਾ ਕੰਮ ਕੀਤਾ ਹੈ। ਮਿੰਨੀ ਕਹਾਣੀ ਤੇ ਕੇਸ ਰਿਪੋਰਟਾਂ ਵੱਧ ਤੋਂ ਵੱਧ ਛਾਪਿਆ ਕਰੋ। ਕਾਲਮ ਪਿੰਡ ਦੀ ਸੱਥ 'ਚੋਂ ਦੀ ਘਾਟ ਰੜਕਦੀ ਹੈ।

**ਮਨਦੀਪ ਕੌਰ, ਸੁਮਨ ਬਾਲਾ, ਜੋਗਿੰਦਰ ਪਾਲ ਗਿੰਦਰ ਕਿਲਾ ਨੌ (ਫਰੀਦਕੋਟ)**

ਇਸ ਅੰਕ ਦਾ ਸਮੁੱਚਾ ਮੈਟਰ ਬਹੁਤ ਪਸੰਦ ਆਇਆ, ਅਸੀਂ ਮੈਗਜ਼ੀਨ ਦੇ ਪੁਰਾਣੇ ਪਾਠਕ ਹਾਂ। ਚੱਲ ਰਹੇ ਲੜੀਵਾਰ ਕਾਲਮ ਪ੍ਰਭਾਵਸ਼ਾਲੀ ਤੇ ਗਿਆਨਵਰਧਕ ਹਨ। ਜਗਿਆਸਾ ਕਾਲਮ ਦੇ ਪੰਨੇ ਵਧਾਉਣ ਦੀ ਲੋੜ ਹੈ। ਇਸ ਅੰਕ ਦੀ ਬਾਹਰੀ ਦਿੱਖ ਤੇ ਮੈਟਰ ਲਈ ਅਦਾਰਾ ਵਧਾਈ ਦਾ ਹੱਕਦਾਰ ਹੈ।

**ਪਿੰਕੀ ਰਾਣੀ ਤੇ ਕ੍ਰਿਸ਼ਨ ਆਧਨੀਆਂ (ਮੁਕਤਸਰ)**

## ਪਾਠਕਾਂ ਦੀ ਰਾਇ

### ਕੀ ਕਰਨਾ ਲੋੜੀਏ ?

ਅਸੀਂ ਸਭ ਲੋਕਾਂ ਦੀ ਮਾਨਸਿਕ ਤਰੱਕੀ ਬਰਾਬਰ ਸਮਝਦੇ ਹੋਏ ਸਭ ਨੂੰ ਤਰਕਸ਼ੀਲ ਸੋਚ ਦੇ ਧਾਰਨੀ ਬਣਾਉਣ ਲਈ ਆਸਵੰਦ ਹਾਂ। ਪਰ ਕੀ ਇਹ ਕਦੇ ਸੰਭਵ ਹੋ ਸਕਦਾ ਹੈ ? ਭਾਵੇਂ ਸਮੇਂ ਦੇ ਵਿਕਾਸ ਤੇ ਮਾਨਵੀ ਅਧੁਨਿਕ ਜ਼ਰੂਰਤਾਂ ਕਾਰਣ, ਅਸੀਂ ਪੁਰਾਣੇ ਅੰਧਵਿਸ਼ਵਾਸ ਛੱਡ ਰਹੇ ਹਾਂ ਤੇ ਸਿੱਖਿਆ ਦੇ ਪ੍ਰਸਾਰ ਕਾਰਣ ਹਰ ਅੰਧਵਿਸ਼ਵਾਸ ਤੋਂ ਆਏ ਦਿਨ ਪਰਦਾ ਉੱਠ ਰਿਹਾ ਹੈ। ਮਨੁੱਖ ਵੱਲੋਂ ਕੁਦਰਤ ਦੀ ਅਥਾਹ ਤਾਕਤ ਉੱਪਰ ਆਏ ਦਿਨ ਥੋੜ੍ਹਾ ਥੋੜ੍ਹਾ ਕਰਕੇ ਕੰਟਰੋਲ ਸਥਾਪਿਤ ਕੀਤਾ ਜਾ ਰਿਹਾ ਹੈ ਤੇ ਨਵੀਂ ਪੀੜ੍ਹੀ ਆਪਣੇ ਆਪ ਹੀ ਵਹਿਮ ਤੋਂ ਮੁਕਤ ਹੋ ਰਹੀ ਹੈ। ਅੱਜ ਧਾਰਮਿਕ ਗੁਰੂ ਚਿੰਤਾ ਵਿਚ ਹਨ ਤੇ ਬਿਆਨ ਦੇ ਰਹੇ ਹਨ ਕਿ ਨਵੀਂ ਪੀੜੀ ਧਰਮ ਤੋਂ ਦੂਰ ਹੋ ਰਹੀ ਹੈ ਜਿਸ ਦਾ ਮੁੱਖ ਕਾਰਣ ਸਾਡੀ ਤਰਕਸ਼ੀਲ ਲਹਿਰ ਨਹੀਂ ਸਗੋਂ, ਮੇਰੇ ਅਨੁਸਾਰ, ਆਧੁਨਿਕ ਪੀੜ੍ਹੀ ਕੋਲ ਧਾਰਮਿਕ ਕੰਮਾਂ ਲਈ ਸਮਾਂ ਨਹੀਂ ਹੈ, ਸਾਰੀ ਜ਼ਿੰਦਗੀ ਉਹ ਇਹ ਸਮਾਂ ਤੇ ਪੈਸਾ ਜ਼ਿੰਦਗੀ ਨੂੰ ਆਨੰਦਮਈ ਕਰਨ ਲਈ ਲਗਾਉਣਾ ਚਾਹੁੰਦੇ ਹਨ। ਅੱਜ ਮਿਹਨਤ ਕਰਕੇ ਮਨਪਸੰਦ ਦੀ ਨੌਕਰੀ ਜਾਂ ਚੀਜ਼ ਪ੍ਰਾਪਤ ਕੀਤੀ ਜਾ ਸਕਦੀ ਹੈ। ਰਹਿਣ ਸਹਿਣ ਦੇ ਢੰਗ ਬਦਲਣ ਨਾਲ ਹੀ ਸਭ ਕੁੱਝ ਬਦਲ ਰਿਹਾ ਹੈ। ਪਰ ਇਕ ਸਵਾਲ ਜੋ ਅੱਜ ਧਰਮ ਦੀ ਥਾਂ ਲੈ ਰਿਹਾ ਹੈ, ਨੌਜਵਾਨ ਲੋਕ ਉਸੇ ਤਰ੍ਹਾਂ ਹੀ ਕ੍ਰਿਕਟ ਤੇ ਫਿਲਮਾਂ ਜਾਂ ਜਾਅਲਸਾਜ਼ੀ ਦੇ ਕੰਮਾਂ, ਲਾਟਰੀ ਆਦਿ ਵਿਚ ਵੱਧ ਤੋਂ ਵੱਧ ਸ਼ਾਮੱਲ ਹੋ ਰਹੇ ਹਨ। ਧਰਮ ਤੋਂ ਜੋ ਮਨ ਨੂੰ ਸ਼ਾਂਤੀ ਮਿਲਦੀ ਸੀ ਉਹ ਸਭ ਇਹਨਾਂ ਕੰਮਾਂ ਤੋਂ ਲੈ ਰਹੇ ਹਨ। ਪੈਸੇ ਨਾਲ ਹਰ ਸ਼ੌਂਕ ਪੂਰਾ ਕਰਨ ਦੇ ਆਸਵੰਦ ਲੋਕ ਹਰ ਤਰੀਕੇ ਨਾਲ ਪੈਸਾ ਇਕੱਠਾ ਕਰਨਾ ਲੋਚਦੇ ਹਨ। ਦਾਜ, ਰਿਸ਼ਵਤ, ਸਿਆਸਤ, ਵਪਾਰ ਇਸ ਕਾਰਣ ਹੀ ਆਪਣਾ ਖਤਰਨਾਕ ਸਮਾਜ ਵਿਰੋਧੀ ਰੂਪ ਅਖਤਿਆਰ ਕਰ ਚੁੱਕੇ ਹਨ। ਸੋ ਲੋੜ ਹੈ ਮਨੁੱਖੀ ਮਾਨਸਿਕਤਾ ਨੂੰ ਸਮਾਨਵਾਦੀ ਤੇ ਵੱਡੇ ਪੱਧਰ ਤੇ ਇਸ ਦਾ ਵਿਕਾਸ ਕਰਨ ਦੀ ਤੇ ਆਧੁਨਿਕ ਸਾਧਨ ਨਾਲ ਮਾਨਵੀ ਸਰੀਰ ਨੂੰ ਸੌਖਾ ਕਰਨ ਤੇ ਵਾਤਾਵਰਨ ਨੂੰ ਰਹਿਣ ਯੋਗ ਬਣਾਈ ਰੱਖਣ ਲਈ ਜੋ ਅਸੀਂ ਅੱਜ ਕਰਨਾ ਚਾਹੁੰਦੇ ਹਾਂ ਕੱਲ ਆਪਣੇ ਆਪ ਹੋ ਜਾਵੇ-ਫਿਰ ਅਸੀਂ ਉਸ ਤੋਂ ਅੱਗੇ ਦਾ ਫਾਇਦਾ।

**ਆਤਮਾ ਰੱਤੋਕੇ, ਅੰਬਾਲਾ ਕੈਂਟ**

ਜਿਲਦ ਨੰ: 5 ਰਜ਼ਿ ਨੰ: PUNPUN/2002/5393 ਅੰਕ ਨੰ: 3

# ਅਸਮਾਨੀ ਬਿਜਲੀ ਤੇ ਮਿੱਥਕ ਕਥਾਵਾਂ

ਭੂਰਾ ਸਿੰਘ ਮਹਿਮਾ ਸਰਜਾ

ਸਧਾਰਨ ਮਨੁੱਖ ਨੇ ਕੁਦਰਤੀ ਵਰਤਾਰਿਆਂ ਦੀਆਂ ਦੈਵੀ ਵਿਆਖਿਆਵਾਂ ਤੇ ਵਿਸ਼ਵਾਸ਼ ਕੀਤਾ ਅਤੇ ਉਹ ਮਿੱਥਕ ਕਥਾਵਾਂ ਬਣ ਗਈਆਂ। ਭਾਰਤੀ ਸਮਾਜ 'ਚ ਅਜਿਹੀਆਂ ਕਈ ਵਿਆਖਿਆਵਾਂ ਪ੍ਰਚਲਿਤ ਹਨ ਜਿਨ੍ਹਾਂ ਵਿਚੋਂ ਹੀ ਬਿਜਲੀ ਡਿੱਗਣ ਨਾਲ ਵੀ ਇੱਕ ਕਥਾ ਜੋੜੀ ਗਈ ਹੈ ਜੋ ਪੌਰਾਣਿਕ ਅਵਤਾਰ ਕ੍ਰਿਸ਼ਨ ਜੀ ਨਾਲ ਸਬੰਧਿਤ ਹੈ। ਇਹ ਇਸ ਤਰ੍ਹਾਂ ਹੈ ਕਿ ਮਥਰਾ ਦੇ ਰਾਜਾ ਕੰਸ ਦੀ ਭੈਣ ਦੇਵਕੀ, ਵਾਸੂਦੇਵ ਨੂੰ ਵਿਆਹੀ ਹੋਈ ਸੀ। ਜੋਤਸ਼ੀਆਂ ਨੇ ਭਵਿੱਖਬਾਣੀ ਕੀਤੀ ਸੀ ਕਿ ਕੰਸ ਨੂੰ ਮਾਰਨ ਵਾਲਾ ਦੇਵਕੀ ਦੀ ਕੁੱਖ ਵਿਚੋਂ ਪੈਦਾ ਹੋਵੇਗਾ। ਜਿਸ ਕਰਕੇ ਕੰਸ ਨੇ ਦੇਵਕੀ ਅਤੇ ਉਸਦੇ ਪਤੀ ਵਾਸੂਦੇਵ ਨੂੰ ਕੈਦ ਕਰ ਲਿਆ। ਜੋ ਵੀ ਬਾਲਕ ਪੈਦਾ ਹੁੰਦਾ ਉਸਨੂੰ ਕੰਸ ਮਾਰ ਦਿੰਦਾ। ਫਿਰ ਦੇਵਕੀ ਦੇ ਪੇਟੋਂ ਇੱਕ ਲੜਕੀ ਪੈਦਾ ਹੋਈ। ਜਦ ਕੰਸ ਨੂੰ ਪਤਾ ਲੱਗਾ ਤਾਂ ਉਸਨੇ ਲੜਕੀ ਨੂੰ ਲੱਤਾਂ ਤੋਂ ਫੜ੍ਹ ਕੇ ਧਰਤੀ ਨਾਲ ਪਟਕਾ ਮਾਰਿਆ। ਉਹ ਬਿਜਲੀ ਬਣਕੇ ਆਸਮਾਨ ਨੂੰ ਚੜ੍ਹ ਗਈ। ਬਾਅਦ ਵਿੱਚ ਉਸੇ ਦੇਵਦੀ ਦੀ ਕੁੱਖੋਂ ਕ੍ਰਿਸ਼ਨ ਜੀ ਪੈਦਾ ਹੋਏ ਜਿਨ੍ਹਾਂ ਕੰਸ ਦਾ ਕਤਲ ਕੀਤਾ।

ਹਣ ਇਥੇ ਸਆਲ ਪੈਦਾ ਹੰਦਾ ਹੈ ਕਿ ਕੀ ਉਸਤੋਂ ਪਹਿਲਾਂ ਬੱਦਲਾਂ ਵਿੱਚ ਬਿਜਲੀ ਨਹੀਂ ਸੀ ? ਪਰ ਪੁਰਾਤਨ ਭਾਰਤੀ ਗ੍ਰੰਥਾਂ ਵਿੱਚ ਜੋ ਇਸ ਕਥਾ ਤੋਂ ਪਹਿਲਾਂ ਦੇ ਲਿਖੇ ਹਨ ਉਹਨਾਂ 'ਚ ਬੱਦਲਾਂ, ਬਿਜਲੀ ਲਿਸ਼ਕਣ, ਬੱਦਲਾਂ ਦੇ ਗਰਜਣ ਤੇ ਮੀਂਹ ਪੈਣ ਦਾ ਜ਼ਿਕਰ ਹੈ।

ਇਸ ਤੋਂ ਬਿਨਾਂ ਬਿਜਲੀ ਡਿੱਗਣ ਨਾਲ ਕਈ ਧਾਰਨਾਵਾਂ ਜੁੜੀਆਂ ਹੋਈਆਂ ਹਨ ਕਿ ਇਹ ਮਾਮੇ ਭਾਣਜੇ 'ਤੇ ਡਿੱਗਦੀ ਹੈ ਜਿਸ ਦਾ ਸਬੰਧ ਵੀ ਇਸੇ ਪੌਰਾਣਿਕ ਕਥਾ ਨਾਲ ਹੈ ਕਿ ਕ੍ਰਿਸ਼ਨ ਜੀ ਦਾ ਕੰਸ ਮਾਮਾ ਲੱਗਦਾ ਸੀ ਜਾਂ ਫਿਰ ਇਹ ਕਾਲੀ ਚੀਜ਼ 'ਤੇ ਡਿੱਗਦੀ ਹੈ। ਇਸ ਤੋਂ ਇਹ ਧਾਰਨਾ ਬਣੀ ਕਿ ਇਹ ਕਾਲੇ ਸੱਪ 'ਤੇ ਡਿੱਗਦੀ ਹੈ। ਇਹਨਾਂ ਧਾਰਨਾਵਾਂ (ਮਿੱਥਾਂ) ਦਾ ਅਸਲੀਅਤ ਨਾਲ ਦੂਰ ਦਾ ਵੀ ਸਬੰਧ ਨਹੀਂ। ਸਾਰੀ ਦੁਨੀਆਂ ਵਿੱਚ ਅਜਿਹੇ ਕੁਦਰਤੀ ਵਰਤਾਰਿਆਂ ਨਾਲ ਮਿੱਥਾਂ ਜੁੜੀਆਂ ਹੋਈਆਂ ਹਨ।

ਅਸੀਂ ਬਿਜਲੀ ਡਿੱਗਣ ਅਤੇ ਇਸ ਤੋਂ ਬਚਾਅ ਦੇ ਵਰਤਾਰੇ ਦੀ ਵਿਗਿਆਨਕ ਵਿਆਖਿਆ ਪੇਸ਼ ਕਰ ਰਹੇ ਹਾਂ। ਬਿਜਲੀ ਉਦੋਂ ਡਿੱਗਦੀ ਹੈ ਜਦੋਂ ਭਾਰੀ ਬਿਜਲਈ ਕਰੰਟ ਡਿਸਚਾਰਜ਼ ਹੁੰਦਾ ਹੈ ਭਾਵੇਂ ਉਹ ਵਿਰੋਧੀ ਚਾਰਜ ਵਾਲੇ ਬੱਦਲਾਂ ਦੇ ਆਪਸ 'ਚ ਮਿਲਣ ਨਾਲ ਹੋਵੇ ਜਾਂ ਭਾਰੀ ਬਿਜਲਈ ਚਾਰਜ ਵਾਲੇ ਬੱਦਲ ਅਤੇ ਧਰਤੀ ਦਰਮਿਆਨ ਹੋਵੇ। ਬੱਦਲਾਂ ਵਿੱਚ ਜਦੋਂ ਪਾਣੀ ਦੇ ਤੁਪਕੇ ਹਵਾ ਨਾਲ ਹੇਠਾਂ ਉੱਤੇ ਘਸਰਦੇ ਹਨ ਤਾਂ ਇਹ ਚਾਰਜ ਪੈਦਾ ਕਰਦੇ ਹਨ। ਬਿਜਲੀ ਦੀ ਚਮਕ ਦੌਰਾਨ ਹਜ਼ਾਰਾਂ ਐਮਪੀਅਰ ਕਰੰਟ ਹਵਾ ਵਿਚੋਂ ਇੱਕ ਸੈਕਿੰਡ ਵਿੱਚ ਹੀ ਗੁਜਰ ਜਾਂਦਾ ਹੈ। ਇਸ ਰਗੜ ਨਾਲ ਇਸ ਦੇ ਰਸਤੇ ਵਿੱਚ ਪੈਣ ਵਾਲੀ ਹਵਾ ਗਰਮ ਹੋ ਜਾਂਦੀ ਹੈ। ਹਵਾ ਗਰਮ ਹੋ ਕੇ ਤੇਜ਼ੀ ਨਾਲ ਫੈਲਦੀ ਹੈ ਜੋ ਕਿ ਜਬਰਦਸਤ ਆਵਾਜ਼ ਦੀਆਂ ਲਹਿਰਾਂ ਪੈਦਾ ਕਰਦੀ ਹੈ ਜਿਸਨੂੰ ਗਰਜ਼ ਕਹਿੰਦੇ ਹਨ। ਭਾਵੇਂ ਗਰਜ਼ ਤੇ ਰੌਸ਼ਨੀ ਇਕੋ ਸਮੇਂ ਪੈਦਾ ਹੁੰਦੀਆਂ ਹਨ ਪਰ ਸਾਨੂੰ ਰੌਸ਼ਨੀ ਪਹਿਲਾਂ ਦਿਸਦੀ ਅਤੇ ਗਰਜ ਬਾਅਦ 'ਚ ਸੁਣਦੀ ਹੈ ਕਿਉਂਕਿ ਪ੍ਰਕਾਸ਼ ਦੀ ਸਪੀਡ ਆਵਾਜ਼ ਦੀ ਸਪੀਡ ਨਾਲੋਂ ਤੇਜ਼ ਹੁੰਦੀ ਹੈ।

ਬਿਜਲਈ ਚਾਰਜ ਵਾਲਾ ਬੱਦਲ, ਜਦੋਂ ਕਿਸੇ ਉੱਚੀ ਇਮਾਰਤ ਦਰੱਖਤ ਜਾਂ ਫਿਰ ਧਰਤੀ ਨਾਲ ਅਰਥ ਹੋ ਜਾਂਦਾ ਹੈ ਤਾਂ ਕਰੰਟ ਬਹੁਤ ਤੇਜੀ ਨਾਲ ਗੁਜ਼ਰਦਾ ਹੈ। ਕੋਈ ਵੀ ਚੀਜ਼ ਜਿਸ ਰਾਹੀਂ ਕਰੰਟ ਅਰਥ ਹੁੰਦਾ ਹੈ ਉਹ ਕੰਡਕਟਰ ਬਣ ਜਾਂਦੀ ਹੈ ਜੇ ਕਰੰਟ ਗੁਜਰਨ ਵਾਲੀ ਵਸਤੂ ਦੀ ਕਪੈਸਟੀ ਘੱਟ ਹੋਵੇ ਤਾਂ ਉਹ ਭਾਰੀ ਵੋਲਟੇਜ਼ ਦਾ ਕਰੰਟ ਗੁਜਰਨ ਕਰਕੇ ਸੜ ਜਾਂਦੀ ਹੈ ਭਾਵੇਂ ਉਹ ਕੋਈ ਜੀਵ ਜੰਤੂ, ਦਰੱਖਤ ਜਾਂ ਕੁਝ ਵੀ ਹੋਵੇ। ਅਸੀਂ ਕਹਿੰਦੇ ਹਾਂ ਕਿ ਬਿਜਲੀ ਉਸ ਚੀਜ਼ ਉੱਪਰ ਡਿੱਗ ਪਈ ਹੈ। ਅਸਲ ਵਿੱਚ ਉਹ ਚੀਜ ਉਸ ਵਾਯੂਮੰਡਲੀ ਘੇਰੇ 'ਚ ਹੁੰਦੀ ਹੈ ਜਿਥੋਂ ਦੀ ਕਰੰਟ ਗੁਜ਼ਰਦਾ ਹੈ। ਜਦੋਂ ਦਰੱਖਤ ਵਿਚੋਂ ਕਰੰਟ ਗੁਜਰੇ ਤਾਂ ਉਹ ਸੜ ਵੀ ਸਕਦਾ ਹੈ ਤੇ ਉਸਦਾ ਮੁੱਢ ਫਟ ਕੇ ਟੋਟੇ ਟੋਟੇ ਵੀ ਹੋ ਸਕਦਾ ਹੈ। ਜਦੋਂ ਭਾਰੀ ਮਾਤਰਾ ਵਿੱਚ ਕਰੰਟ ਦਰੱਖਤ ਵਿਚੋਂ ਗੁਜਰਦਾ ਹੈ ਤਾਂ ਉਸਦੇ ਮੁੱਢ ਵਿਚਲਾ ਪਾਣੀ ਗਰਮੀ ਨਾਲ ਭਾਫ 'ਚ ਬਦਲ ਜਾਂਦਾ ਹੈ ਤੇ ਉਹ ਪਾਸੇ ਨੂੰ ਫੈਲਦਾ ਹੈ। ਭਾਫ ਦੇ ਫੈਲਣ ਨਾਲ ਬਹੁਤ ਸਾਰੀ ਊਰਜਾ ਪੈਦਾ ਹੁੰਦੀ ਹੈ ਜੋ ਦਰੱਖਤ ਦੇ ਤਣੇ ਨੂੰ ਪਾੜ ਕੇ ਖਲਪਾੜਾਂ ਕਰ ਦਿੰਦੀ ਹੈ। ਇਹ ਸਾਰਾ ਵਰਤਾਰਾ ਉਸ ਰਾਹੀਂ ਗੁਜਰਨ ਵਾਲੇ ਕਰੰਟ ਦੀ ਮਾਤਰਾ ਤੇ ਨਿਰਭਰ ਕਰਦਾ ਹੈ।

ਬਿਜਲੀ ਡਿੱਗਣ ਤੋਂ ਬਚਾਅ ਲਈ ਬਿਜਲੀ ਮਹਿਕਮੇ ਵਾਲੇ ਆਪਣੇ ਪਾਵਰ ਪਲਾਟਾਂ, ਟਰਾਂਸਫਾਰਮਰਾਂ ਆਦਿ ਤੇ ਇੱਕ ਪੁਰਜ਼ਾ 'ਲਾਈਟਿੰਗ ਅਰੈੱਸਟਰ' ਲਾਉਂਦੇ ਹਨ। ਜਿਹੜਾ ਕਰੰਟ ਨੂੰ ਜਜ਼ਬ ਕਰ ਲੈਂਦਾ ਹੈ। ਜਿਸ ਨਾਲ ਬਿਜਲੀ ਨੁਕਸਾਨ ਨਹੀਂ ਕਰਦੀ।

ਇਉਂ ਹੀ ਉੱਚੀਆਂ ਇਮਾਰਤਾਂ ਉੱਤੇ ਤੀਰਨੁਮਾਂ ਤਾਂਬੇ ਦੀਆਂ ਪੱਤੀਆਂ ਲਾ ਕੇ ਉਹਨਾਂ ਨੂੰ ਤਾਂਬੇ ਦੀ ਮੋਟੀ ਤਾਰ ਨਾਲ ਜੋੜ ਕੇ ਧਰਤੀ 'ਚ ਡੂੰਘਾ ਅਰਥ ਕੀਤਾ ਹੁੰਦਾ ਹੈ। ਜਦੋਂ ਵੀ ਬਿਜਲਈ ਚਾਰਜ ਵਾਲਾ ਬੱਦਲ ਉਸ ਪੱਤੀ ਨਾਲ ਛੂਹਦਾ ਹੈ ਤਾਂ ਪੱਤੀ ਰਾਹੀਂ ਸਾਰਾ ਕਰੰਟ ਧਰਤੀ 'ਚ ਅਰਥ ਹੋ ਜਾਂਦਾ ਹੈ। ਜਿਸ ਨਾਲ ਉਸ ਇਮਾਰਤ 'ਤੇ ਬਿਜਲੀ ਨਹੀਂ ਡਿੱਗਦੀ। ✪

If undelivered please return to :

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO___________________